

੧ ੴ ਸਤਿਗੁਰ ਪ੍ਰਸਾਦਿ ॥



‡ ਮਾਲਕ ‡
"ਪੰਥ ਸੇਵਕ ਸੰਗਤ"

# ਚੰਦਨ

ਮਾਂਡਲੇ

‡ ਪ੍ਰਣੀਤਕ ‡
ਆਤਮਾਂ ਸਿੰਘ

ਨਾਮ, ਬਾਣੀ, ਸਤਿਸੰਗ ਤੇ ਗੁਰਮਤਿ ਦੀ ਸੁਗੰਧੀ ਫੈਲਾਵਨ ਵਾਲਾ ॥

| | | | |
|---|---|---|---|
| ਜਿਲਦ ੩ ਨੰਬਰ ੭ | ੧੩ ਅਕਤੂਬਰ ੧੯੪੧ | 13 October 1941 | Vol. 3 No. 7 |

*ਸ੍ਰੀ ਹਰਿ ਕ੍ਰਿਸ਼ਨ ਧਿਆਈਐ ਜਿਸ ਡਿਠਿਆਂ ਸਭ ਦੁਖ ਜਾਇ ॥*

## ਸ੍ਰੀ ਮਾਤਾ ਕਿਸਨ ਕੌਰ ਜੀ ਦੀਆਂ ਅਖਾਂ ਦੇ ਸਤਾਰੇ, ਭਾਰਤ ਵਰਸ਼ ਦੇ ਰਖਵਾਰੇ, ਬਾਲ ਗੁਰੂ ਜੀ ਹਰਿ ਕ੍ਰਿਸਨ ਜੀਉ !

ਅਜ ਆਪਦੇ ਗੁਰ ਗਦੀ ਤੇ ਸੁਸ਼ੋਭਤ ਹੋਣ ਦਾ ਪੁਰਬ ਹੈ। ਪੰਜ ਸਾਲ, ਤਿੰਨ ਮਹੀਨੇ ਦੀ ਨੰਨੀ ਜਿਹੀ ਉਮਰ ਵਿਚ ਸਾਰੀ ਸ੍ਰਿਸਟੀ ਦੇ ਦੁਖਾਂ ਨੂੰ ਦੂਰ ਕਰਨ ਹਿਤ ਗੁਰਤਾ ਦੀ ਪਦਵੀ ਦਾ ਭਾਰੀ ਬੋਝ ਆਪਨੇ ਸਿਰ ਤੇ ਚੁਕਣਾ ਆਪਦਾ ਹੀ ਕੰਮ ਹੈ

ਔਰੰਗਜ਼ੇਬ ਪਾਤਸ਼ਾਹ ਦੇ ਸਦੇ ਪੁਰ ਉਸਨੂੰ ਮਿਲਨ ਤੋਂ ਇਨਕਾਰ ਕਰ ਇਹ ਆਖਣਾ ਕਿ :----

ਨਹਿ ਮਲੇਛ ਕੋ ਦਰਸਨ ਦੈ ਹੈ ॥ ਹੁਇ ਸਮੀਪ ਤਿਸਕੋ ਨਹਿ ਲੈ ਹੈ ॥

ਆਪਦੀ ਹੀ ਦਲੇਰੀ ਦਾ ਕਰਤਵ ਸੀ ਇਕ ਮਹਾਂ ਮੂਰਖ ਜੀਵਰ ਦੇ ਸਿਰ ਤੇ ਛਟੀ ਰਖਕੇ, ਉਸ ਪਾਸੋਂ ਗੀਤਾ ਦੇ ਅਰਥ ਕਰਾਕੇ ਵਿਦਿਆ ਦੇ ਮਾਣ ਵਿਚ ਮਤੇ ਹੋਏ ਪੰਡਤ ਨੂੰ ਨਿਸਚਾ ਕਰਾ ਦੇਣਾ ਕਿ ਆਪ ਸਚ ਮੁਚ ਹੀ "ਕ੍ਰਿਸ਼ਨ" ਤੋਂ ਉਚੇਰੀ ਪਦਵੀ ਦੇ ਮਾਲਕ ਸ੍ਰੀ ਹਰਿ ਕ੍ਰਿਸ਼ਨ ਜੀ ਹੋ।

ਦਿਲੀ ਵਿਚ ਪਈ ਹੈਜ਼ੇ ਦੀ ਬੀਮਾਰੀ ਨੂੰ ਆਪਣੇ ਚਰਨ ਕਵਲਾਂ ਦੇ "ਚਰਨਾਮ੍ਰਿਤ" ਨਾਲ ਦੂਰ ਕਰਕੇ ਦੁਖੀਆਂ ਦੇ ਦੁਖ ਨਿਵਰਤ ਕਰਨੇ।

ਰਾਜਾ ਜੈ ਸਿੰਘ ਦੀ ਪਟਰਾਣੀ ( ਜੋ ਸੈਂਕੜੇ ਗੋਲੀਆਂ ਵਿਚ ਗੋਲੀਆਂ ਦਾ ਵੇਸ ਕਰੀ ਬੈਠੀ ਸੀ ) ਦੇ ਸਿਰ ਤੇ ਛੜੀ ਰਖਕੇ ਪਹਿਚਾਨਣਾ ਤੇ ਆਖਣਾ ਕਿ " ਇਹ ਹੈ " ਤੇ ਉਸਦੀ ਪੁਤਰ ਭਾਵਨਾ ਪੂਰੀ ਕਰਨ ਲਈ, ਉਸਦੀ ਗੋਦ ਵਿਚ ਬੈਠਕੇ ਉਸਦੀ ਗੋਦ ਨੂੰ ਸਦਾ ਲਈ ਹਰਿਆ ਕਰ ਦੇਣਾ ਇਹ ਆਪਦੀ ਹੀ ਕਰਾਮਾਤ ਸੀ ॥

ਦੁਖ ਹਰਤਾ ਗੁਰੂ ਜੀਉ ! ਅਜ ਫੇਰ ਸਾਰੀ ਸ੍ਰਿਸਟ ਨਾਨਾ ਪ੍ਰਕਾਰ ਦੇ ਰੋਗਾਂ ਵਿਚ ਗ੍ਰਸਤ ਹੋਈ੨ ਕਸ਼ਟ ਪਾ ਰਹੀ ਹੈ। ਅਪਨੀ ਕ੍ਰਿਪਾ ਦ੍ਰਿਸ਼ਟੀ ਦੇ " ਚਰਨਾਮ੍ਰਿਤ " ਨਾਲ ਫਿਰ ਅਰੋਗਤਾਂ ਬਖਸ਼ੋ। ਆਪਦੀ ਗੁਰ ਗਦੀ ਦੇ ਪੁਰਬ ਸਮੇਂ ਇਹੀ ਬੇਨਤੀ ਤੇ ਇਹੀ ਤਰਲਾ ! ਹੈ ॥

" ਲਿਖਾਰੀ "



# ਸਿਦਕ ਦੇ ਬੇੜੇ ਪਾਰ

( ਵਲੋਂ:- ਸ੍ਰੀ ਮਾਨ ਸ੍ਰ: ਉਤਮ ਸਿੰਘ ਜੀ ਫੋਰਮੈਨ ਬੋਡਵਿਨ )

ਗੁਰ ਸਿਖੀ ਦੇ ਦਾਇਰੇ ਵਿਚ 'ਸਿਦਕ' ਸਬਦ ਦੀ ਜਿਤਨੀ ਮਹਤਤਾ ਦਰਸਾਈ ਗਈ ਹੈ। ਸ਼ਾਇਦ ਹੀ ਕਿਸੇ ਹੋਰ ਪਦ ਦੀ ਹੋਵੇ।

ਅਰਦਾਸਿਆਂ ਵਿਚ ਸਿਖ ਰੋਜ਼ ਹੀ ਦੋ ਵੇਲੇ ਅਰਦਾਸ ਕਰਦੇ ਹਨ 'ਕਿ ਹੇ ਸਚੇ ਪਾਤਸ਼ਾਹ ! ਸਿਖਾਂ ਨੂੰ ਸਿਖੀ ਸਿਦਕ ਭਰੋਸਾ ਬਖਸੀਂ, ਆਦਿ।

ਹੈ ਵੀ ਠੀਕ ਇਕ ਸਚੇ ਸਿਖ ਦੀ ਅੰਤਰ ਆਤਮੇ ਤੋਂ ਉਪਜੀ ਹੋਈ ਮੰਗ ਵੀ ਇਹੀ ਹੁੰਦੀ ਹੈ ਕਿ "ਮੇਰਾ ਸਿਖੀ ਸਿਦਕ ਕੇਸਾਂ ਸਵਾਸਾਂ ਨਾਲ ਨਿਭ ਜਾਵੇ।"

ਭਾਵੇਂ ਡਿਕਸ਼ਨਰੀਆਂ, ਕੋਸਾਂ, ਵਿਚ ਇਹ ਭਾਵ ਪ੍ਰਗਟਾਉਣ ਵਾਲੇ ਹੋਰ ਪਦ ਵੀ ਨਿਸਚਾ, ਭਰੋਸਾ, ਸਰਧਾ, ਵਿਸਵਾਸ' ਪਰਤੀਤ ਆਦਿ ਸਬਦ ਬਥੇਰੇ ਹਨ। ਪਰ ਓਹ ਸਾਰੇ ਹੀ 'ਸਿਦਕ' ਦਾ ਸਹੀ ਭਾਵ ਪਰਗਟ ਨਹੀਂ ਕਰਦੇ। ਕਈ ਮਨ ਚਲੇ ਸਿਖਾਂ ਦੀ ਇਸ ਦ੍ਰਿੜ ਵਿਸਵਾਸ ਵਾਲੀ ...ਜੀੜੀ ਨੂੰ ਸਿਖੀਓ ਪਰੇਡੇ ਕਰਨ ਲਈ ਭਾਵ "ਅੰਧ ਵਿਸਵਾਸ" ਦਸਦੇ ਹਨ, ਪਰ ਸਿਦਕ ਅੰਧ ਵਿਸਵਾਸ ਨਹੀਂ। ਸਿਦਕ ਦੇ ਅਸਲ ਭਾਵ ਨੂੰ ਜਾਂ ਇਸਦੇ ਅਰਥ ਨੂੰ ਸਹੀ ਤੌਰਤੇ ਨ ਸਮਝ ਸਕਨ ਦੀ ਅਲਪ ਬੁਧੀ ਅਗਿਯਾਂਨੀ ਮਤ-ਹੀਣ ਹੀ ਇਸ ਨੂੰ ਅੰਧ ਵਿਸਵਾਸ ਦਸ ਸਕਦੇ ਹਨ।

ਅੰਧ ਵਿਸਵਾਸ ਮਨੁਖ ਦੇ ਹਿਰਦੇ ਅੰਦਰ ਸੁਣੀਆਂ ਸੁਣਾਈਆਂ ਗਲਾਂ ਤੋਂ ਉਤਪੰਨ ਹੋ ਜਾਂਦਾ ਹੈ। ਜਿਵੇਂ ਕੋਈ ਪੁਰਸ਼ ਘਰ ਬੈਠਾ ਹੀ ਰੇਡੀਓ ਰਾਂਹੀਂ ਦੁਨੀਆਂ ਦੀਆਂ ਖਬਰਾਂ ਸੁਣਕੇ ਵਿਸਵਾਸ ਕਰ ਲੈਂਦਾ ਹੈ ਕਿ ਜੋ ਕੁਛ ਬੋਲਿਆ ਗਿਆ ਹੈ ਸਹੀ ਹੈ।

ਉਸ ਦੀਆਂ ਅਖਾਂ ਦੇ ਸਾਹਮਣੇ ਭਾਂਵੇਂ ਕੋਈ ਗਲ ਨਹੀਂ ਹੋਈ ਹੁੰਦੀ। ਕਈ ਸਜਨ ਅਜੇਹੇ ਮਿਲਦੇ ਹਨ ਜੋ ਜਰਮਨ ਤੋਂ ਰੇਡੀਓ ਰਾਂਹੀਂ ਆਈ ਖਬਰ ਨੂੰ (ਭਾਂਵੇਂ ਓਹ ਸੋਲਾਂ ਆਨੇ ਹੀ ਝੂਠ ਹੋਵੇ) ਸਚ ਮੰਨਣ ਵਿਚ ਰਤਾ ਸੰਕੋਚ ਨਹੀਂ ਕਰਦੇ, ਭਾਂਵੇਂ ਦੂਜੇ ਦਿਨ ਹੀ ਇਸਦੇ ਗਲਤ ਹੋਣ ਦੀ ਖਬਰ ਆਵੇ। ਇਹ ਹੈ ਅੰਧ ਵਿਸਵਾਸ ਜੋ ਬਿਨਾ

ਵੇਖੇ, ਪਰਖੇ ਕੀਤਾ ਗਿਆ।

ਪਰ ਸਿਦਕ ਦੀ ਅਵਸਥਾ ਇਸਤੋਂ ਬਹੁਤ ਉਚੇਰੀ ਤੇ ਚੜ੍ਹੇਰੀ ਹੈ।

"ਚਲਣ ਹੁਕਮ ਰਜਾਇ ਗੁਰਮੁਖ ਜਾਣਿਆ॥ ਗੁਰਮੁਖ ਪੰਥ ਚਲਾਇ ਚਲਣ ਭਾਣਿਆ॥ ਸਿਦਕ ਸਬੂਰੀ ਪਾਇ ਕਰ ਸੁਕਰਾਣਿਆ॥

(ਵਾਰਾਂ ਭਾਈ ਗੁਰਦਾਸ ਜੀ)

ਸਿਦਕ! ਅਖੀਆਂ ਨਾਲ ਤਕਿਆਂ, ਡੂੰਘੇ ਵਿਚਾਰਾਂ ਨਾਲ ਵਿਚਾਰਿਆਂ, ਹਿਰਦੇ ਰੂਪੀ ਤਕੜੀ ਤੇ ਘਟਨਾਵਾਂ ਨੂੰ ਤੋਲਿਆਂ ਔਂਦਾ ਹੈ। ਹਾਂ ਜੀ! ਅਖਾਂ ਮੋਹੇ ਖੁਸ਼ੀ ਖੁਸ਼ੀ ਦੁਖੜੇ ਉਠਾਂਦਿਆਂ ਚਰਖੜੀਆਂ ਤੇ ਚੜ੍ਹਦਿਆਂ, ਰੰਬੀਆਂ ਨਾਲ ਖੋਪਰੀਆਂ ਲਹੌਂਦਿਆਂ ਤੇ ਅੰਗ ੨ ਕਟੀਂਦਿਆਂ ਤੇ ਮੌਤ ਲਾੜੀ ਨੂੰ

"ਜਿਸ ਮਰਨੈ ਤੇ ਜਗੁ ਡਰੈ ਮੇਰੈ ਮਨ ਆਨੰਦ। ਮਰਨੀ ਹੀ ਤੇ ਪਾਈਐ ਪੂਰਨ ਪਰਮਾ ਨੰਦ॥"

ਆਖ ੨ ਵਾਜਾਂ ਮਾਰਦਿਆਂ ਵੇਖ ਔਂਦਾ ਹੈ ਤੇ ਇਸ ਅਖਾਂ ਸਾਹਮਣੇ ਬੀਤ ਰਹੀ ਪ੍ਰੀਤ-ਖਿਚ ਵਿਚ ਮਨ ਆਪਣੇ ਆਪ ਗੁਰ ਹੁਕਮਾਂ ਤੋਂ ਸੀਸ ਵਾਰਨ ਲਈ ਉਮੰਡਦਾ ਹੈ। ਗੁਰ ਚਰਨਾਂ ਦੀ ਧੂੜ ਪ੍ਰਾਪਤ ਕਰ ਸਿਦਕ ਪਰਪੱਕ ਅਵਸਥਾ ਵਿਚ ਪੁਜ ਜਾਂਦਾ ਹੈ।

"ਜਿਨ ਮਨਿ ਹੋਰ ਮੁਖੁ ਹੋਰਿ ਸਿ ਕਾਂਢੇ ਕਚਿਆ॥"

ਜਿਨਾਂ ਦੇ ਹਿਰਦੇ ਵਿਚ ਗੁਰ ਚਰਨਾਂ ਦੀ ਪ੍ਰੀਤ ਨਹੀਂ, ਗੁਰ-ਬਚਨਾਂ ਤੇ ਭਰੋਸਾ ਨਹੀਂ, ਉਥੇ ਸਿਦਕ ਕਿਥੇ? ਤੇ ਸਿਦਕ ਬਿਨਾਂ ਸਫਲਤਾ ਕਿਵੇਂ ਪ੍ਰਾਪਤ ਹੋ ਸਕਦੀ ਹੈ।

ਸਿਆਣੇ ਇਕ ਸਾਖੀ ਸੁਣਾਯਾ ਕਰਦੇ ਹਨ ਕਿ ਇਕ ਸਮੇਂ ਇਕ ਜੀਵ ਦਰਯਾ ਤੋਂ ਪਾਰ ਹੋਣਾ ਲੋਚਦਾ ਸੀ। ਪਰ ਉਥੇ ਨਾ ਵੰਝ ਤੇ ਨਾ ਕੋਈ ਪਤਣ ਸੀ।

ਇਸਦੇ ਚੰਗੇ ਭਾਗ ਕਹੋ ਜਾਂ ਮੰਦੇ, ਇਕ ਮਹਾਤਮਾਂ ਪੁਰਸ਼ ਨਦੀ ਦੇ ਕੰਢੇ ਵਿਚਰਦੇ ਵਿਚਰਦੇ ਆ ਨਿਕਲੇ। ਕਰਨੀ ਵਾਲਿਆਂ ਦੇ ਕੁਦਰਤ ਵੀ ਪੈਰ ਚੁੰਮਦੀ ਪਿਛੇ ੨ ਫਿਰਦੀ ਹੈ।

ਦੁਖੀ ਰਾਹੀ ਦੀ ਦੀਨ ਅਵਸਥਾ ਵੇਖ ਮਹਾਤਮਾਂ ਜੀ ਦਾ ਕੋਮਲ ਹਿਰਦਾ ਪਸੀਜ ਪਿਆ ਤੇ ਕਹਿਣ ਲਗੇ "ਐ ਭਲੇ ਪੁਰਸ਼ ਜੇ ਤੂੰ ਪਾਰ ਹੋਣਾ ਲੋੜਦਾ ਹੈ ਤਾਂ ਆ ਅਸੀਂ ਤੈਨੂੰ ਇਕ ਤਵੀਜ ਦਿੰਦੇ ਹਾਂ।

ਇਸਨੂੰ ਪਲੇ ਬੰਨਕੇ ਨਦੀ ਤੇ ਤੁਰਿਆ ਜਾਹ, ਪਾਣੀ ਬਰਫ ਦੀ ਤਹਿ ਵਾਂਗ ਜੰਮਿਆ ਰਹੇਗਾ।

ਇਸ ਨੂੰ ਹੋਰ ਕੀ ਚਾਹੀਦਾ ਸੀ। ਸੰਤਾਂ ਦੇ

ਪੈਰੀ ਪਿਆ।

ਸੰਤਾਂ ਦੇ ਬਚਨਾਂ ਪੁਰ ਭਰੋਸਾ ਹੋ ਆਇਆ। ਮਹਾਤਮਾਂ ਦੇ ਉਚੇ ਕੌਤਕਾਂ ਦੇ ਚੋਜ ਅਗੇ ਕੰਨੀ ਸੁਣੇ ਹੋਏ ਸਨ।

ਜਿਸਤੋਂ ਸੰਤਾਂ ਦਾ ਦਿਤਾ ਤਵੀਜ ਪਲੇ ਬੰਨ ਲਿਆ, ਤੇ ਸੰਤਾਂ ਦੀ ਕਰਨੀ ਪੁਰ ਭਰੋਸਾ ਰਖ ਦਰਿਯਾ ਵਿਚ ਠਿਲ ਪਿਆ।

ਖੁਸ਼ੀ ਨਾਲ ਉਛਲਦਾ! ਦੜੰਗੇ ਮਾਰਦਾ ਪਾਣੀ ਦੀ ਤਹਿ ਤੇ ਆਪਣੇ ਆਪ ਵਿਚ ਮਸਤ ਤੁਰਿਆ ਜਾ ਰਿਹਾ ਸੀ ਕਿ ਜਦੋਂ ਪਾਰ ਦਾ ਕੰਢਾ ਨੇੜੇ ਦਿਸਿਆ ਤੇ ਆਪਣੀ ਮੰਜਲ ਤੇ ਪੌਹਚ ਜਾਣ ਦੀ ਖੁਸ਼ੀ ਨੇ ਹੁਲਾਰਾ ਮਾਰਿਆ ਤਾਂ ਚੰਚਲ ਚਿਤ ਵਿਚ ਫੁਰਨਾਂ ਫੁਰਿਆ ਕਿ "ਗੰਢ ਖੋਲ ਕਰ ਵੇਖਾ ਤਾਂ ਸਹੀ ਜੋ ਸੰਤਾਂ ਨੇ ਕੀ ਜਾਦੂ ਦਿਤਾ ਹੈ। ਚਾਦਰ ਦੀ ਨੁਕਰੋਂ ਗੰਢ ਖੋਹਲ ਤਵੀਜ ਕਢਕੇ ਪੜਿਆ ਤਾਂ

"ਰਾਮ ਨਾਮ" ਲਿਖਿਆ ਹੋਇਆ ਸੀ। ਫੁਰਨਾ ਫੁਰਿਆ ਕਿ ਇਹ ਤਾਂ ਮਮੂਲੀ ਗਲ ਸੀ। ਮੈਂ ਵੀ ਅਜੇਹਾ ਲਿਖ ਸਕਦਾ ਹਾਂ ਭਰੋਸਾ ਡੋਲ ਗਿਆ। ਪਾਣੀ ਗਲ ਗਲ ਸੀ। ਲਗਾ ਗੋਤੇ ਖਾਣ ਪਰ "ਅਬ ਪਛੁਤਾਏ ਕਿਆ ਹੋਤ ਹੈ ਚਿੜੀਆਂ ਚੁਗ ਗਈ ਖੇਤ" ਹੁਣ ਕੀ ਬਣ ਸਕਦਾ ਸੀ। ਦਰਿਆ ਦੀ ਧਾਰ ਵਿਚ ਫਸ ਡੁਬ ਗਿਆ। ਇਹ ਕੀ ਸੀ ਸਿਰਫ ਉਸਦਾ ਮਹਾਤਮਾਂ ਦੇ ਬਚਨਾਂ ਤੇ ਭਰੋਸਾ ਸੀ। ਜਦੋਂ ਹੀ ਉਸ ਭਰੋਸੇ ਦਾ ਪਾਤ ਹੋਇਆ ਚੰਗੇ ਭਲੇ ਤੁਰੇ ਜਾਂਦੇ ਨੂੰ ਮੌਤ ਦੇ ਬਾਜ ਅਚਿੰਤੇ ਹੀ ਆਣ ਪਏ। ਪਰ ਇਹ ਸਿਦਕ! ਇਛਤ ਸੀ ਆਪਨੇ ਲੋਭ ਲਈ ਕੀਤਾ ਸੀ। ਜੋ ਥਿਰ ਨਾ ਰਹਿ ਸਕਿਆ। ਪਰ ਸਿਖ ਦਾ ਸਿਦਕ! ਗੁਰੂ ਦੇ ਹੁਕਮਾਂ ਵਿਚ, ਆਗਿਆ ਮੰਨਣ ਵਿਚ, ਨਿਰਇਛ ਹੁੰਦਾ ਹੈ, ਜਿਸਨੂੰ ਸਚਾ ਸਤਿਗੁਰੂ ਆਪ ਹਥ ਦੇਕੇ ਰਖਦਾ ਹੈ। ਸਿਖ ਗੁਰ ਹੁਕਮਾਂ ਵਿਚ ਆਪਣੇ ਆਪ ਦੀ ਬਲੀ ਦੇਣ ਲਈ।

" ਮੇਰਾ ਸਿਰ ਜਾਵੇ ਤਾਂ ਜਾਵੇ॥
ਮੇਰਾ ਸਿਖੀ ਸਿਦਕ ਨਾ ਜਾਵੇ ॥ "

ਆਖਦਾ ਹੋਇਆ ਪੈਰ ਅਗਾਹਾਂ ਹੀ ਪੁਟਦਾ ਹੈ ਤੇ ਆਪਣੇ ਅੰਤਮ ਨਿਸ਼ਾਨੇ ਤੇ ਪੁਜ ਜਾਂਦਾ ਹੈ।

ਸਿਦਕ ਇਕ ਵੀਣਾ ਹੈ ਜੋ ਆਪਨੇ ਪ੍ਰੀਤਮ ਦੇ ਪਿਆਰ ਵਿਚ ਰਤਿਆਂ ਦੇ ਹਿਰਦੇ ਵਿਚ ਆਪਣੇ ਆਪ ਵਜਨ ਲਗ ਜਾਂਦੀ ਹੈ। ਸਿਦਕ! ਇਕ ਸਤ-ਰੰਗੀ ਅਲੌਕਿਕ ਪੀਂਘ ਹੈ ਜੋ ਨਿਰਮਲ ਕਰਨੀ ਵਾਲਿਆਂ ਦੇ ਹਿਰਦੇ ਰੂਪੀ ਅਕਾਸ਼ ਵਿਚ ਪਈ ਨਜ਼ਰ ਔਂਦੀ ਹੈ। ਸਿਦਕ! ਓਹ ਸੰਜੀਵਨੀ ਬੂਟੀ ਹੈ, ਜਿਸ ਨਾਲ ਸਿਦਕਵਾਨਾਂ ਦੇ ਰੰਗੁਲੇ ਜੀਵਨ, ਇਸ ਨਾਸ ਮਾਨ ਜਗਤ ਵਿਚ ਸਦਾ ਲਈ ਅਮਰ-ਅਟਲ ਹੋ ਜਾਂਦੇ

ਹਨ।

ਗ੍ਰੰਥਾਂ ਵਿਚ ਲਿਖਿਆ ਹੈ ਕਿ :-

ਧੰਨਾਂ ਜੀ ਆਪਣੀਆਂ ਗਊਆਂ ਚਾਰਨ ਜਾਇਆ ਕਰਦੇ ਸਨ। ਰਸਤੇ ਵਿਚ ਤ੍ਰਿਲੋਚਨ ਬ੍ਰਾਹਮਣ ਦਾ ਘਰ ਸੀ ਤੇ ਤ੍ਰਿਲੋਚਨ ਜੀ ਰੋਜ ਹੀ ਠਾਕਰਾਂ ਦੀ ਪੂਜਾ ਕਰਿਆ ਕਰਦੇ। ਇਕ ਦਿਨ ਧੰਨਾ ਜੀ ਪੁਛਣ ਲਗੇ ਕਿ ਇਨਾਂ ਪਥਰਾਂ ( ਸਾਲਗਰਾਮ ) ਦੀ ਸੇਵਾ ਤੋਂ ਕੀ ਲਾਭ ? ਪੰਡਤ ਜੀ ! ਜੋ ਸਾਲਗਰਾਮ ਦੇ ਪੂਜਾਰੀ ਸਨ ਆਖਣ ਲਗੇ ਕਿ ਇਹਨਾਂ ਦੀ ਸੇਵਾ ਤੋਂ ਮੂੰਹ ਮੰਗੀਆਂ ਮੁਰਾਦਾਂ ਮਿਲਦੀਆਂ ਹਨ। ਝੱਟ ਧੰਨੇ ਜੀ ਨੇ ਸਵਾਲ ਪਾ ਦਿਤਾ ਕਿ ਇਕ ਸਾਨੂੰ ਭੀ ਬਖਸ਼ ਦਿਓ ਬ੍ਰਾਹਮਣ ਨੂੰ ਪਿਛਾ ਛਡੌਣਾ ਔਖਾ ਹੋਗਿਆ ਤੇ ਇਕ ਦਿਨ

"ਪੱਥਰ ਇਕ ਲਪੇਟ ਕਰ ਦੇ ਧੰਨੇ ਨੋ
ਗੈਲ ਛਡਾਵੈ ॥"

ਤੇ ਕਿਹਾ ਕਿ ਪਹਿਲਾਂ ਇਨਾਂ ਨੂੰ ਖੁਆਕੇ ਫੇਰ ਆਪ ਖਾਣਾ। ਧੰਨਾ ਜੀ ਖੇਤਾਂ ਵਿਚ ਵਿਚ ਹੀ ਆਪਣੇ ਨਾਲ ਲੈ ਗਏ ਤੇ ਇਕ ਚੰਗੇ ਥਾਂ ਤੇ ਰੱਖ ਬੜਾ ਅਦਬ ਸਤਿਕਾਰ, ਧੂਪ, ਦੀਪ, ਆਰਤੀ ਸਾਜੀ, ਘਰੋਂ ਰੋਟੀ ਆਈ ਤਾਂ ਥਾਲ ਪਰੋਸ ਅਗੇ ਰਖਿਆ।

ਪਰ ਖਾਵੇ ਕੌਣ ? ਖਾਣ ਵਾਲਾ ਸਰਗੁਣ ਸਰੂਪ ਤਾਂ ਨਹੀਂ ਸੀ। ਚਾਰ ਪਹਿਰ ਬੀਤ ਗਏ। ਹੁਣ ਧੰਨਾ ਜੀ:-

"ਹਥ ਜੋੜ ਮਿੰਨਤ ਕਰੈ ਪੈਰੀ ਪੈ ਪੈ
ਬਹੁਤ ਮਨਾਵੈ ॥"

(ਵਾਰਾਂ ਭਾਈ ਗੁਰਦਾਸ)

ਪਰ ਇਥੇ ਇਨਾਂ ਮਿੰਨਤਾਂ ਤਰਲਿਆਂ ਨੂੰ ਸੁਣਨ ਵਾਲਾ ਕੌਣ ਸੀ। ਧੰਨੇ ਨੂੰ ਕੀ ਪਤਾ ਸੀ ਕਿ ਪਥਰ ਖਾਂਦੇ ਨਹੀਂ ਹੁੰਦੇ। ਇਹ ਤਾਂ ਬ੍ਰਾਹਮਣ ਨੇ ਇਨਾਂ ਨਾਲ ਛਲ ਕੀਤਾ ਹੈ ਤੇ ਛਲ ਵੀ ਦਿਲ ਵਿਚ ਖੋਟ ਰਖਕੇ।

ਆਖਰ ਭਗਤ ਜੀ ਨੂੰ ਇਹ ਦ੍ਰਿੜ ਪ੍ਰਤਗਯਾ ਕਰਨੀ ਪਈ।

"ਹਉ ਭੀ ਮੂੰਹ ਨ ਜੁਠਾਲਸਾਂ ਤੂੰ ਰੁੱਠਾ
ਮੈ ਕਿਹੁ ਨਾ ਸੁਖਾਵੈ ॥"

(ਵਾਰਾਂ ਭਾਈ ਗੁਰਦਾਸ)

ਤੇ ਮਨ ਦੇਕਰ ਰਾਮ ਮੁਲ ਲੈਣ ਦਾ ਜਤਨ ਕਰਨਾ ਪਿਆ। ਧੰਨਾ ਜਾਣਦਾ ਸੀ ਕਿ ਮੇਰਾ ਸਿਦਕ ਹਦੋਂ ਪੁੱਗ ਗਿਆ, ਤਾਂ ਇਹ ਭੋਜਨ ਪ੍ਰਵਾਨ ਹੋਵੇਗਾ। ਧੰਨੇ ਦੀ ਇਸ ਕਠਨ "ਪ੍ਰਤਗਯਾ" ਨੂੰ ਤਕ ਛੀਰ ਸਮੁੰਦਰ ਵਿਚ ਬੈਠੇ ਵਿਸ਼ਨੂੰ ਦਾ ਦਿਲ ਹਿਲ ਗਿਆ ਤੇ ਅਪਣੇ ਭਗਤ ਦੀ ਮੰਗ ਪੂਰੀ ਕਰਨ ਲਈ ਚਲ ਪਿਆ। ਜਦੋਂ ਧੰਨਾਂ ਜੀ ਆਪਣੇ ਸਿਦਕ ਵਿਚ ਸਮਾਧੀ ਇਸਥਿਤ ਸਨ। ਇੰਨਾਂ ਦੀਆਂ ਗਊਆਂ ਜੋ ਹੋਰ ਖੇਤਾਂ ਵਿਚ ਜਾ ਦੂਜਿਆਂ ਦਾ ਨੁਕਸਾਨ ਕਰ ਰਹੀਆਂ ਸਨ, ਮੋੜਦੇ ਰਹੇ ਤੇ ਗਊਆਂ ਚਾਰਦੇ ਰਹੇ ਤੇ ਅਖੀਰ

ਨੂੰ ਸਾਹਮਣੇ ਆ ਖੜੇ ਹੋਏ।

"ਗੋਸਾਈ ਪਰਤਖ ਹੋਇ ਰੋਟੀ ਖਾਇ ਛਾਹਿ ਮੁਹਿ ਲਾਵੈ॥"

(ਵਾਰਾਂ ਭਾਈ ਗੁਰਦਾਸ)

ਧੰਨੇ ਦੇ ਸਿਦਕ ਨੂੰ ਫਲ ਲਗੇ ਤੇ ਬੇੜੇ ਪਾਰ ਹੋ ਗਏ।

ਅਜੇਹੇ ਸੈਂਕੜੇ ਵਾਕਿਆਤ ਇਹ ਪ੍ਰਗਟ ਕਰਦੇ ਹਨ ਕਿ "ਸਿਦਕ ਦੇ ਬੇੜੇ ਪਾਰ ਹਨ"। ਜਿਨਾਂ ੨ ਨੇ ਸਿਦਕ ਨਾਲ ਅਪਣੇ ਗੁਰੂ ਦੇ ਬਚਨਾਂ ਤੇ ਭਰੋਸਾ ਕੀਤਾ ਉਹ ਪਾਰ ਹੋ ਗਏ।

ਸਾਨੂੰ ਚਾਹੀਦਾ ਹੈ ਕਿ ਅਸੀਂ ਆਪਣੇ ਅੰਦਰ ਸਿਦਕ ਲਿਆਈਏ॥ ਸਤਿਗੁਰੂ ਦੇ ਬਚਨਾਂ ਤੇ "ਬੰਦੇ ਖੋਜੁ ਦਿਲੁ ਹਰ ਰੋਜ" ਦੇ ਭਾਵ ਅਨੁਸਾਰ, ਪੂਰਨ ਵਿਚਾਰ, ਖੋਜ ਨਾਲ ਦੇਖਕੇ ਭਰੋਸਾ ਕਰੀਏ। ਜਿਤਨੇ ਸਾਡੇ ਮਨ ਨਿਰਮਲ ਹੋਨਗੇ, ਸਾਦੇ ਹੋਨਗੇ, ਉਤਨੀ ਹੀ ਸਿਦਕ ਦੀ ਪਾਹੁ ਵਧੇਰੇ ਲਗੇਗੀ ਤੇ ਸਾਡਾ ਜੀਵਨ ਸਫਲ ਹੋਵੇਗਾ।

ਇਤੀ।



# ਨਿਰੰਕਾਰੀ ਬਾਬੇ ਦਾ ਪੁਰਬ

(ਵਲੋਂ—ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਨਾਭਾ)

(ਕਬਿੱਤ)

ਮਾਨ ਦਾ ਤਿਆਗੀ ਨਿਰਮਾਨਾਂ ਮਾਨ ਦੇਣ ਵਾਲਾ,
ਥਾਪਿਆ ਪ੍ਰਭੂ ਨੇ ਮੋਖ ਦਾਤਾ ਵਿਸ਼੍ਵ ਸਾਰੀ ਦਾ।
ਜਿਸ ਦੇ ਦੀਵਾਨ ਵਿਚ ਸ੍ਵਾਗਤ ਹੈ ਸਭਨਾਂ ਦਾ,
ਊਚ ਨੀਚ ਦ੍ਵਿਜ ਤੇ ਅਛੂਤ ਨ ਵਿਚਾਰੀ ਦਾ।
ਵਿਦਯਾ ਤੇ ਹੁਨਰ ਧਨਵਾਨ ਰੂਪਵਾਨ,
ਸਭਨਾਂ ਤੋਂ ਉੱਚਾ ਪਦ ਉਤਮ ਅਚਾਰੀ ਦਾ।
ਵਾਰ ਵਾਰ ਹੋਵੇ ਬਲਿਹਾਰੀ ਉਪਕਾਰੀ ਉਤੋਂ,
ਪਰਵ ਮਨਾਓ ਮੇਰੇ ਬਾਬੇ ਨਿਰੰਕਾਰੀ ਦਾ।



# ਗੁਰਮਤਿ ਨਾਮ ਤੇ ਕਿਰਤਮ ਨਾਮ

ਜਪਣ ਹਾਰਿਆਂ ਦੀ ਰਸਾਈ !

## ਗੁਰਮਤਿ ਨਾਮ ਤੇ ਕ੍ਰਿਤਮ ਨਾਮ ਦਾ ਫਲ ॥

(ਵਲੋਂ:- ਭਾਈ ਸਾਹਿਬ ਸੰਤ ਰਣਧੀਰ ਸਿੰਘ ਜੀ ਲਿਖਤ)

(ਪਿਛੇ ਤੋਂ ਅਗੇ)

ਗੁਰ ਦੀਖਿਆ ਤੋਂ ਸੂਨ (ਖਾਲੀ) ਸਿਮਰਨ ਤਾਂ ਅਜਲ ਤੋਂ ਲਾਕੇ ਹੁਣ ਤੀਕ ਕਰਤੇ ਪੁਰਖ ਦੀ ਨਾਨਾ ਪਰਕਾਰੀ ਰਚਨਾ ਅੰਦਰ ਹੋ ਹੀ ਰਹੇ ਹਨ ਜਿਹਾ ਕਿ ਗੁਰਵਾਕ ਹੈ:-

ਮਾਰੂ ਸੋਲਹਾ ਮਹਲਾ ੫ ॥

ਸਿਮਰੈ ਧਰਤੀ ਅਰੁ ਆਕਾਸਾ ॥
ਸਿਮਰੈ ਚੰਦ ਸੂਰਜ ਗੁਣਤਾਸਾ ॥
ਪਉਣ ਪਾਣੀ ਬੈਸੰਤਰ ਸਿਮਰਹਿ ॥
ਸਿਮਰੈ ਸਗਲ ਉਪਾਰ ਜਨਾ ॥ ੧ ॥
ਸਿਮਰਹਿ ਖੰਡ ਦੀਪ ਸਭ ਲੋਆ ॥
ਸਿਮਰਹਿ ਪਾਤਾਲ ਪੁਰੀਆ ਸਚੁ ਸੋਆ ॥
ਸਿਮਰਹਿ ਖਾਣੀ ਸਿਮਰਹਿ ਬਾਣੀ ॥
ਸਿਮਰੈ ਸਗਲੇ ਹਰਿ ਜਨਾ ॥ ੨ ॥
ਸਿਮਰਹਿ ਬ੍ਰਹਮੇ ਬਿਸਨ ਮਹੇਸਾ ॥
ਸਿਮਰਹਿ ਦੇਵਤੇ ਕੋੜ ਤੇਤੀਸਾ ॥
ਸਿਮਰਹਿ ਜਖ੍ਹ ਸਭ ਸਿਮਰਹਿ ॥
ਅਗਨਤ ਨ ਜਾਈ ਜਸੁ ਗਨਾ ॥ ੩ ॥
ਸਿਮਰਹਿ ਬਲੀ ਸਾਖ ਸਭ ਭੂਤਾ ॥
ਸਿਮਰਹਿ ਬਨ ਪਰਬਤ ਅਉਧੂਤਾ ॥
ਲਤਾ ਬਲੀ ਸਾਖ ਸਭ ਸਿਮਰਹਿ ॥
ਰਵਿ ਰਹਿਆ ਸੁਆਮੀ ਸਭ ਮਨਾ ॥ ੪ ॥
ਸਿਮਰਹਿ ਥੂਲ ਸੂਖਮ ਸਭਿ ਜੰਤਾ ॥
ਸਿਮਰਹਿ ਸਿਧ ਸਾਧਿਕ ਹਰਿ ਮੰਤਾ ॥
ਗੁਪਤ ਪ੍ਰਗਟ ਸਿਮਰਹਿ ਪ੍ਰਭੁ ਮੇਰੇ ॥
ਸਗਲ ਭਵਨ ਕਾ ਪ੍ਰਭ ਧਨਾ ॥ ੫ ॥
ਸਿਮਰਹਿ ਨਰ ਨਾਰੀ ਆਸਰਮਾਂ ॥
ਸਿਮਰਹਿ ਜਾਤ ਜੋਤ ਸਭ ਵਰਨਾ ॥
ਸਿਮਰਹਿ ਗੁਣੀ ਚਤੁਰ ਸਭ ਬੇਤੇ ॥
ਸਿਮਰਹਿ ਰੈਣੀ ਅਰ ਦਿਨਾ ॥ ੬ ॥
ਸਿਮਰਹਿ ਘੜੀ ਮੂਰਤਿ ਪਲ ਨਿਮਖਾ ॥
ਸਿਮਰਹਿ ਕਾਲੁ ਅਕਾਲੁ ਸੁਚਿ ਸੋਚਾ ॥
ਸਿਮਰਹਿ ਸਉਣ ਸਾਸਤ੍ਰ ਸੰਜੋਗਾ ॥

ਅਲਖ ਨ ਲਖੀਐ ਇਕ ਖਿਨਾ ॥ ੭ ॥
ਕਰਨ ਕਰਾਵਨ ਹਾਰ ਸੁਆਮੀ ॥
ਸਗਲ ਘਟਾ ਕੇ ਅੰਤਰਜਾਮੀ ॥
**ਕਰ ਕਿਰਪਾ ਜਿਸ ਭਗਤੀ ਲਾਵਹੁ ।**
**ਜਨਮ ਪਦਾਰਥੁ ਸੋ ਜਿਨਾ । ੮ ।**
ਜਾਕੈ ਮਨਿ ਵੂਠਾ ਪ੍ਰਭ ਅਪਨਾ ॥
ਪੂਰੈ ਕਰਮਿ ਗੁਰ ਕਾ ਜਪੁ ਜਪਨਾ ॥
**ਸਰਬ ਨਿਰੰਤਰਿ ਸੋ ਪ੍ਰਭੁ ਜਾਤਾ ।**
**ਬਹੁੜਿ ਨ ਜੋਨੀ ਭਰਮ ਰੁਨਾ । ੯ ।**
ਗੁਰਕਾ ਸਬਦੁ ਵਸੈ ਮਨਿ ਜਾਕੈ ॥
ਦੂਖ ਦਰਦ ਭ੍ਰਮ ਤਾਕਾ ਭਾਗੈ ॥
ਸੂਖ ਸਹਜ ਆਨੰਦ ਨਾਮ ਰਸੁ ॥
ਅਨਹਦ ਬਾਣੀ ਸਹਜ ਧੁਨਾ ॥ ੧੦ ॥

ਸਾਰਾ ਸਿਟਾ ਪਿਛਲੀਆਂ ਤੁਕਾਂ ਅੰਦਰ ਹੈ, ਅਤੇ ਖਾਸ ਮੋਟੇ ਲਿਖੇ ਅਖਰਾਂ ਵਾਲੀਆਂ ਪੰਗਤੀਆਂ ਅੰਦਰ ਹੈ ਕਿ ਭਾਵੇਂ ਪਹਿਲੀਆਂ ਤੁਕਾਂ ਅੰਦਰ ਵਰਣਨ ਕੀਤੇ ਬ੍ਰਹਮਾਂ, ਬਿਸ਼ਨ, ਮਹੇਸ਼, ਤੇਤੀਸ ਕ੍ਰੋੜ ਦੇਵਤੇ, ਜੱਖ ਕਿੰਨਰ ਪਿਸਾਚ ਆਦਿਕ ਅਨਿਕ ਪ੍ਰਕਾਰੀ ਲਖ ਚਉਰਾਸੀ ਜੀਅ ਜੰਤ ਸੁਤੇ ਪਰਵਾਹ ਬੋਲ-ਰਟਨ ਅਤੇ ਮਨ ਉਕਤ ਸਿਮਰਨ ਕਰਦੇ ਹਨ ਅਤੇ ਕਰਦੇ ਚਲੇ ਆ ਰਹੇ ਹਨ। ਪਰ ਇਹ ਕਿਸੇ ਲੇਖੇ ਨਹੀਂ ਪੈਂਦੇ।

ਇਸ ਬਿਧੇ ਮਨ ਉਕਤ ਰਟਨ ਸਿਮਰਨ ਕਰ:- "ਅਗਨਤ ਨ ਜਾਈ ਜਸੁ ਗਨਾ" ਅਤੇ "ਅਲਖੁ ਨ ਲਖੀਐ ਇਕ ਖਿਨਾਂ" ਵਾਲਾ ਸਿਟਾ ਹੀ ਨਿਕਲਦਾ ਹੈ। ਅਰਥਾਤ ਮਨ ਉਕਤ ਕਿਰਤਮ ਨਾਮਾਂ ਦਾ ਜਾਪ ਅਲਖ ਨੂੰ ਲਖਣ ਵਾਲੇ ਗੁਰਮਤ ਤਤ ਆਦਰਸ਼ ਨੂੰ ਨਹੀਂ ਪੁਜ ਸਕਦਾ। ਅਰ ਨਾਹੀ ਪ੍ਰਾਪਤ ਕਰ ਸਕਦਾ ਹੈ। ਪਰ ਪੂਰੇ ਕਰਮਾਂ ਕਰਕੇ ਜਿਨਾਂ ਗੁਰਮੁਖਾਂ ਨੇ "ਗੁਰਕਾ ਜਪੁ ਜਪਨਾ" ਵਾਲਾ "ਸਤਿਨਾਮ" ਗੁਰ ਮੰਤ੍ਰ ਜਾਪ ਮਈ ਗੁਰਮਤਿ ਮਾਰਗ ਗ੍ਰਹਨ ਕੀਤਾ ਹੈ, ਅਤੇ ਇਸ ਬਿਧ ਜਿਸ ਵਡਭਾਗੇ ਗੁਰਮੁਖ ਪਿਆਰੇ ਗੁਰ ਸਿਖ ਉਪਰ "ਕਰਿ ਕ੍ਰਿਪਾ ਜਿਸ ਭਗਤੀ ਲਾਵਹੁ" ਵਾਲਾ ਕ੍ਰਿਪਾ ਕਟਾਕਸ਼ ਹੋਇਆ ਹੈ ਉਸਨੇ ਹੀ "ਜਨਮ ਪਦਾਰਥ ਸੋ ਜਿਨਾ" ਦੀ ਗੁਰ ਪੰਗਤੀ ਦੇ ਭਾਵ ਅਨੁਸਾਰ ਜਨਮ ਪਦਾਰਥ ਨੂੰ ਜਿਤਿਆ ਹੈ ਅਤੇ ਉਸਨੇ ਹੀ "ਸਰਬ ਨਿਰੰਤਰ ਸੋ ਪ੍ਰਭੁ ਜਾਤਾ" ਦੀ ਗੁਰਵਾਕ ਤੁਕ ਦੇ ਸਾਰ ਭਾਵ ਅਨੁਸਾਰ ਅਲਖ ਪ੍ਰਭੁ ਪ੍ਰਮਾਤਮਾਂ ਨੂੰ ਸਰਬ ਘਟਾਂ ਵਿਖੇ ਅਤੇ ਸਰਬ ਨਿਰੰਤਰ ਰਮਿਆ ਹੋਇਆ ਸਾਖ ਸ਼ਾਤ ਸਾਂਗੋ ਪਾਂਗ ਲਖਿਆ ਪੇਖਿਆ ਹੈ।

ਇਹ ਐਵੇਂ ਕੁਦਰਤ ਕਦਰਾਲੂਆਂ ਕੁਦਰਤ ਪ੍ਰਸਤਾਂ (Naturalists) ਦੀ ਸਥੂਲ ਗਿਆਤ ਇੰਦ੍ਰਿਆਂ ਵਾਲੀ ਅਨੁਮਾਨਕ ਫਰਜ਼ਾ ਫਰਜ਼ੀ ਨਹੀ ਬਲਿਕ ਐਨ ਸਾਖਸ਼ਾਤਕਾਰ ਲਖਤਾ

ਵਾਲੀ ਦਿੱਬ ਦਰਸਾਰ ਹੈ।

ਜਿਸ ਗੁਰਮੁਖ ਜਨ ਦੀ ਗੁਰਮਤਿ ਨਾਮ ਦੀ ਜਾਪ ਕਲਾ ਦੁਆਰਾ ਅਜੇਹੀ ਦਿਬ ਗਿਆਨ ਦ੍ਰਿਸਟੀ ਖੁਲ ਗਈ ਹੈ ਸੋ "ਬਹੁੜਿ ਨ ਜੋਨੀ ਭਰਮ ਰੁਨਾ॥" ਵਾਲੇ ਲਖ ਚਉਰਾਸੀ ਦੇ ਗੇੜ ਵਿਚ ਪੈ ਪੈ ਕੇ ਤੇ ਭ੍ਰਮ ਭਰਮਕੇ ਰੋਂਦਾ ਖੁਆਰ ਨਹੀ ਹੁੰਦਾ। ਜਿਸਦੇ ਮਨ ਅੰਦਰ ਸਤਿਨਾਮ ਗੁਰ ਮੰਤਰ ਰੂਪੀ "ਗੁਰਕਾ ਸਬਦੁ ਵਸੈ" ਬਸ ਜਾਂਦਾ ਹੈ। ਤਿਸਦਾ "ਦੁਖ ਦਰਦੁ ਭਰੰਮ" ਨਸ ਜਾਂਦਾ ਹੈ। ਉਸਦੀ ਆਤਮ ਬਿਵਸਥਾ ਸਦਾ "ਸੁਖ ਸਹਜ ਆਨੰਦ ਨਾਮ ਰਸੁ" ਵਿਚ ਮਸਤ ਅਤੇ ਲਿਵ ਲੀਨ ਰਹਿੰਦੀ ਹੈ ਅਤੇ ਉਸਨੂੰ ਅਨਹਦ ਬਾਣੀ ਮਈ ਸਹਜ ਧੁਨ ਆਣ ਉਦੇ ਹੁੰਦੀ ਹੈ। ਇਹ ਬਰਕਤਾਂ ਕੇਵਲ ਗੁਰਮਤਿ ਨਾਮ ( ਸਤਿਨਾਮ – ਗੁਰ ਮੰਤ੍ਰ ) ਵਿਚ ਹੀ ਹਨ। ਕ੍ਰਿਤਮ ਨਾਮ ਇਨਾਂ ਬਰਕਤਾਂ ਤੋਂ ਬੰਚਤ (ਵਾਂਝਿਆ ਹੋਇਆ) ਹੈ।

ਸਿਧ ਸਾਧਕ ਬ੍ਰਹਮੇ ਇੰਦ੍ਰ ਆਦਿਕ ਸਭ ਇਨਾਂ ਬਰਕਤਾਂ ਤੋਂ ਬੰਚਤ ਫਿਰਦੇ ਹਨ ਕਿਉਂਕਿ ਓਹ ਗੁਰਮਤਿ ਨਾਮ ਤੋਂ ਖਾਲੀ ਹਨ ਅਤੇ ਏਹ ਉਚ ਪਰਮਾਰਥੀ ਬਰਕਤਾਂ ਕੇਵਲ ਗੁਰ ਸਬਦ ਗੁਰ–ਮੰਤ੍ਰ ਸਤਿਨਾਮ ਦੇ ਤੁਫੈਲ ਹੀ ਹੁੰਦੀਆਂ ਹਨ। ਇਸ ਸਬੂਤ ਦੀ ਪ੍ਰੋੜਤਾ ਲਈ ਇਸ ਪ੍ਰਕਾਰ ਦੇ ਅਨੇਕਾਂ ਗੁਰ–ਪ੍ਰਮਾਣ ਗੁਰਬਾਣੀ ਅੰਦਰ ਵਿਦਮਾਨ ਹਨ।:–

ਮਾਝ ਮਹਲਾ ੫।

ਅੰਤਰ ਅਲਖ ਨ ਜਾਈ ਲਖਿਆ॥
ਨਾਮੁ ਰਤਨੁ ਲੈ ਗੁਝਾ ਰਖਿਆ॥
ਅਗਮ ਅਗੋਚਰ ਸਭ ਤੇ ਊਚਾ॥
ਗੁਰ ਕੈ ਸਬਦਿ ਲਖਾਵਣਿਆ॥
ਸਾਧਿਕ ਸਿਧ ਜਿਸੈ ਕਉ ਫਿਰਦੇ॥
ਬ੍ਰਹਮੇ ਇੰਦ੍ਰ ਧਿਆਇਨ ਹਿਰਦੇ॥
ਕੋਟਿ ਤੇਤੀਸਾ ਖੋਜਹਿ ਤਾਕਉ॥
ਗੁਰ ਮਿਲਿ ਹਿਰਦੈ ਗਾਵਣਿਆ॥
ਸਾਚਾ ਸਾਹਿਬੁ ਗੁਰਮੁਖਿ ਜਾਪੈ॥
ਪੂਰੇ ਗੁਰਕੈ ਸਬਦਿ ਸਿਞਾਪੈ॥
ਜਿਨ ਪੀਆ ਸੇਈ ਤ੍ਰਿਪਤਾਸੇ॥
ਸਚੇ ਸਚਿ ਅਘਾਵਣਿਆ॥

ਇਸ ਗੁਰਵਾਕ ਦਾ ਤਤ ਸਾਰ ਵੀ ਓਹੋ ਹੈ ਕਿ ਅਲਖ ਅਗੋਚਰ ਪ੍ਰਭੂ ਭਾਵੇਂ ਘਟ ਅੰਤਰ ਨੇੜੇ ਤੋਂ ਨੇੜੇ ਹੀ ਬਸ ਰਹਿਆ ਹੈ। ਉਹ ਹੋਰ ਕਿਸੇ ਤਰਾਂ ਭੀ ਲਖਿਆ ਨਹੀਂ ਜਾ ਸਕਦਾ। ਲਖਿਆ ਜਾ ਸਕਦਾ ਹੈ ਤਾਂ "ਗੁਰ ਕੈ ਸਬਦਿ" ਗੁਰ ਮੰਤਰ (ਸਤਿਨਾਮ) ਦੁਆਰਾ ਹੀ ਲਖਿਆ ਜਾ ਸਕਦਾ ਹੈ। ਗੁਰ ਮੰਤਰ (ਸਤਿਨਾਮ – ਗੁਰ ਸਬਦਿ) ਤੋਂ ਘੁਥੇ ਹੋਏ ਸਿਧ ਸਾਧਿਕ ਬ੍ਰਹਮੇ ਇੰਦ੍ਰ ਆਦਿਕ ਬਥੇਰੇ ਮਨ ਉਕਤ ਕ੍ਰਿਤਮ ਨਾਮੀਏ ਜਾਪ ਜਪਿ ਜਪਿ ਅੰਤਰ ਧਿਆਨ ਹੁੰਦੇ ਫਿਰਦੇ ਹਨ, ਇਸੇ

ਤਰਾਂ ਤੇਤੀ ਕਰੋੜ ਦੇਵਤੇ ਭੀ ਖੋਜ ਖੋਜਕੇ ਹੰਭ ਰਹੇ ਹਨ, ਪ੍ਰੰਤੂ ਓਹ ਅਲਖ ਬਿਧਾਤਾ ਪ੍ਰਭੂ ਪਾਇਆ ਲਖਿਆ ਜਾ ਸਕਦਾ ਹੈ ਤਾਂ ਕੇਵਲ ਗੁਰੂ ਸਤਿਗੁਰੂ ਨੂੰ ਮਿਲ ਕੇ ਹੀ ਪਾਇਆ ਧਿਆਇਆ ਜਾ ਸਕਦਾ ਹੈ। ਨਿਗੁਰੇ ਗੁਰ-ਮੰਤ੍ਰ ਹੀਣਿਆਂ ਦਾ ਧਿਆਨ ਹੀ ਨਹੀ ਬਝ ਸਕਦਾ। ਉਨਾਂ ਦਾ ਨਾਮ ਧਿਆਉਣਾ ਕੇਵਲ ਪੰਜ ਇੰਦਰਕ ਮੈਡੀਟੇਸਨਕ ਖੋਜ ਖਬਤ ਹੀ ਬਣਿਆ ਰਹਿੰਦਾ ਹੈ। ਗੁਰਮਤਿ-ਗੁਰ-ਮੰਤਰ ਦੀ ਅਭਿਯਾਸ ਕਮਾਈ ਵਾਲਿਆਂ ਨੂੰ ਹਿਰਦੇ ਅੰਦਰ ਹੀ ਅਲਖ ਪਾਰਬ੍ਰਹਮ ਦਾ ਲਖਾਰ ਦਰਸ ਝਲਕਾਰ ਝਲਕ ਆਵੰਦਾ ਹੈ ਅਤੇ ਏਹ ਰਿਦੰਤਰੀ ਦਰਸ ਲਖਾਰੀ ਝਲਕਾਰ ਸਾਂਗੋ ਪਾਂਗ ਸਨਮੁਖੀ ਦਰਸਨ ਹੈ। ਏਥੇ ਤਾਂ ਸਚਾ ਦਰਸ ਮਗਨਾਰੀ ਧਿਆਨ ਅੰਦਰ ਉਪਜ ਆਵੰਦਾ ਹੈ, ਸੋ ਏਥੇ ਅੱਖ ਝਮਕਣ ਦੀ ਤਾਬ ਨਹੀ। ਏਥੇ ਫੁਰਨ ਕਫੁਰਨਿਆਂ ਦੀ ਫੁਰਨਾਟ ਉੱਕੀ ਹੀ ਬੰਦ ਹੈ। ਸਚਾ ਲਿਵਤਾਰੀ ਧਿਆਨ ਏਥੇ ਹੀ ਬਝਦਾ ਹੈ। ਏਥੇ ਸਚੇ ਧਿਆਨ ਲਿਵਤਾਰੀ ਜਨ ਦਰਸ-ਚਕੋਰ ਬਣਕੇ, ਇਕ ਟੱਕ, ਦਰਸ ਲਿਵ ਧਿਆਨੀ ਹੋਕੇ ਹਿਰਦੇ ਅੰਦਰ ਹੀ ਦਿਲਦਾਰ ਦਰਸ ਕਰਤਾਰ ਦੀ ਝਲਕਾਰ ਦਾ ਸਨਮੁਖ ਧਿਆਨ ਧਰਦੇ ਹੋਏ ਗੁਣ ਗਾਂਉਂਦੇ ਹਨ। ਜਿਸ ਗੁਣ ਗਾਉਣ ਦੀ ਮਹਿਮਾ ਅਪਰ ਅਪਾਰ ਹੈ। ਇਹ ਹੈ ਅਰਥ ਪ੍ਰਮਾਰਥ "ਗੁਰ ਮਿਲਿ ਹਿਰਦੈ ਗਾਵਣਿਆ" ਦਾ, ਤਾਂ ਤੇ ਸਚਾ ਸਾਹਿਬ ਗੁਣੀ ਨਿਧਾਨ ਸਤਿ ਕਰਤਾਰ ਕੇਵਲ ਗੁਰਮੁਖਾਂ ਨੂੰ ਹੀ ਗੁਰ-ਮੰਤਰ ਦੇ ਤੁਫੈਲ ਪ੍ਰਗਟ ਪਹਾਰੇ ਜਾਪਦਾ, ਪ੍ਰਤੱਖ ਸਾਂਗੋ ਪਾਂਗ ਨਜਰੀ ਆਵੰਦਾ ਹੈ। ਪੂਰੇ ਗੁਰੂ ਦੇ ਪੂਰੇ ਸਬਦਿ ਗੁਰ-ਮੰਤਰ ਦੀ ਅਭਿਯਾਸ ਕਮਾਈ ਦੇ ਪ੍ਰਤਾਪ ਕਰਕੇ ਅੰਤਰਿ ਆਤਮੇ ਸਿਆਣਿਆਂ ਦਿੱਬ ਦ੍ਰਿਸਟਾਣਿਆਂ ਜਾ ਸਕਦਾ ਹੈ ਅਤੇ ਸਚੀ ਲਿਵ ਧਿਆਨ ਮਗਨਤਾ ਦਾ ਅੰਮ੍ਰਿਤ ਰਸ ਮਾਣਿਆ ਜਾ ਸਕਦਾ ਹੈ।

ਜਿਨਾਂ ਨੇ ਇਹ ਲਿਵ ਧਿਆਨ ਮਗਨਾਰੀ ਅਮੀਂ ਰਸ ਚਾਖਿਆ ਹੈ ਸੋਈ ਰਜਿ ਰਜਿ ਅੰਮਰਿਤ ਦੇ ਗਟਾਕ ਭੁੰਚਿ ਭੁੰਚਿ ਤ੍ਰਿਪਤਾਇ ਅਘਾਇ ਰਹੇ ਹਨ। ਗੁਰਮਤਿ ਨਾਮ ਅਭਿ-ਯਾਸ ਕਮਾਈ ਵਾਲਿਆਂ ਨੂੰ ਹੀ ਇਹ ਰੰਗ ਲਗਦੇ ਹਨ, ਅਤੇ ਉਹਨਾਂ ਦੀ ਹੀ ਘਾਲਿ ਥਾਇ ਪੈਂਦੀ ਹੈ। ਗੁਰਮਤਿ ਤੋਂ ਘੁਥੇ ਅਨਮਤ ਮਤਾਂਤੀ ਕਿਰਤਮ ਨਾਮੀਏ ਮਨਮਤੀਆਂ ਨੂੰ ਇਸ ਤੱਤ ਵਸਤੂ ਹੀ ਲਖਤਾ ਹੀ ਨਹੀ ਹੋ ਸਕਦੀ।

ਗੁਰ ਪੂਰੇ ਬਾਝੋਂ ਏਹ ਗੁਰਮਤਿ ਨਾਮ ਰੂਪੀ ਤਤ ਅੰਮਰਿਤ ਪਦਾਰਥ ਪਾਇਆ ਹੀ ਨਹੀ ਜਾ ਸਕਦਾ।

ਇਸ ਗੁਰ ਗੰਮ ਭੇਦ ਵਾਲੀ ਤਤ ਲਖਤਾ ਤੋਂ ਭੁਲੀ ਹੋਈ ਲੁਕਾਈ ਨੂੰ ਸਚੀ ਸਿਫਤ ਸਲਾਹ ਗੁਰਮਤਿ ਨਾਮ ਦੇ ਤਤ ਅਭਿਯਾਸ ਦਾ

ਅਹ ਸਾਸ ਹੀ ਨਹੀ। ਫਲ ਤਾਂ ਕੀ ਹੋਣਾ ਸੀ ਸਭ ਐਵੇ ਦੇਖਾ ਦੇਖੀ ਤੇ ਸੁਣਤੇਂ ਸੁਣਤੀ ਹੀ ਸਤਿ-ਪੁਰਖ ਪਰਮੇਸਰ ਪਾਰਬ੍ਰਹਮ ਨੂੰ ਆਖ ਆਖਕੇ ਸਲਾਹੁਣ ਸਿਮਰਨ ਦੇ ਤਰਲੇ ਲੈਂਦੇ ਹਨ। ਇਨਾਂ ਵਿਚੋਂ ਜਿਨਾਂ ਉਤੇ ਗੁਰੂ ਕਰਤਾਰ ਦੀ ਮੇਹਰ ਨਦਰ ਹੁੰਦੀ ਹੈ, ਉਨਾਂ ਦਾ ਪਰਾਰ-ਬਧੀ ਗੇੜ ਅਨੁਸਾਰ ਗੁਰੂ ਘਰ ਵਿਖੇ ਜਨਮ ਆਣ ਹੁੰਦਾ ਹੈ। ਏਸ ਘਰ ਵਿਚ ਜਨਮ ਧਾਰਕੇ ਅਤੇ ਗੁਰ ਮੰਤਰ ਦੀ ਗੁਰਦੀਖਿਆ ਪਰਾਪਤ ਕਰਕੇ ਹੀ ਸਚੀ ਸਿਫਤ ਸਲਾਹ ਦਾ ਵਲ ਆਉਂਦਾ ਹੈ ਨਹੀਂ ਤਾਂ।

(ਚਲਦਾ)



## ਮਾਛੀਵਾੜੇ ਵਿਚ

ਬੀਬੀ ਜੋਗਿੰਦਰ ਕੌਰ ਜੀ ਰੇਡੀਓ ਆਰਟਿਸਟ ਨੇ ਇਹ ਗੀਤ ਸ਼ੇਰੇ ਪੰਜਾਬ ਦੀ ੧੦੨ ਸਾਲਾ ਬਰਸੀ ਦੇ ਸੰਬੰਧ ਵਿਚ ਹੋਏ ਕਵੀ ਤੇ ਸੰਗੀਤ ਦਰਬਾਰ ਸਮੇਂ ਸਰਗੋਧੇ ਵਿਖੇ ਬੜੀ ਮਿਠੀ ਤੇ ਸੁਰੀਲੀ ਸੁਰ ਵਿਚ ਗਾਕੇ ਸੁਣਾਇਆ ਸੀ। ਜਿਸ ਨੂੰ ਸਰੋਤਿਆਂ ਨੇ ਬੜਾ ਪਸੰਦ ਕੀਤਾ। ਸੋ "ਚੰਦਨ" ਦੇ ਪਾਠਕਾਂ ਦੀ ਦਿਲਚਸਪੀ ਲਈ ਇਥੇ ਪ੍ਰਕਾਸ਼ਤ ਕੀਤਾ ਜਾਂਦਾ ਹੈ।

"ਨਿਰਮਾਣ" ਬੀ. ਏ. ਸਰਗੋਧਾ

### ਤਰਜ਼:- ਉਚੀ ਮਾੜੀ ਤੇ ਦੁਧ ਪਈ ਰਿੜਕਾਂ।

ਸਾਰੀ ਖਲਕ ਦਾ ਪਾਤਸਾਹ ਅਮੀਰ ਸੀ,
ਪੈਰੀ ਛਾਲੇ ਤੇ ਜਾਮਾ ਲੀਰੋ ਲੀਰ ਸੀ।
ਹਾਇ! ਹਾਇ!!

ਮਾਛੀਵਾੜਾ ਜੰਗਲ ਤੁਸਾਂ ਸੀ ਮਲਿਆ, ਮੇਰੇ ਪ੍ਰੀਤਮਾਂ,
ਦੁਖ ਤੇਰਾ ਵੇਖ ਨੈਣੋ ਨੀਰ ਚਲਿਆ।
ਸਾਰੀ ਖਲਕ ਦਾ ਪਾਤਸਾਹ ........

ਨਬੀ ਗਨੀ ਬਣਾਏ ਉੱਚ ਪੀਰ ਸੀ,
ਨੀਲਾ ਬਾਣਾ ਕਮਾਨ ਨ ਤੀਰ ਸੀ।
ਹਾਇ! ਹਾਇ!!

ਦੁਲਾਰਿਆਂ ਚਵਾਂ ਨੂੰ ਤੂੰ ਕਿਥੇ ਛੋੜਿਆ ? ਮੇਰੇ ਪ੍ਰੀਤਮਾਂ,
ਨੀਲੇ ਦੀਆਂ ਵਾਗਾਂ ਨੂੰ ਕਿਧਰ ਮੋੜਿਆ ?

ਸਾਰੀ ਖਲਕ ਦਾ ਪਾਤਸ਼ਾਹ ...... .

ਹਥ ਵਿਚ ਵੀ ਨਹੀ ਹੈ ਗਾ ਬਾਜ ਸੀ,
ਤੇਰੇ ਸੀਸ ਤੇ ਕਲਗੀ ਨ ਤਾਜ ਸੀ।

ਹਾਇ ! ਹਾਇ !!

ਬੰਸ ਲੁਟਾਕੇ ਸੁਕਰ ਵਜਾਇਆ ਸੀ, ਮੇਰੇ ਪ੍ਰੀਤਮਾਂ,
ਕੰਡਿਆਂ ਤੇ ਆਸਣ ਤੁਸਾਂ ਨੇ ਲਾਇਆ ਸੀ।

ਸਾਰੀ ਖਲਕ ਦਾ ਪਾਤਸ਼ਾਹ .........

ਹੁਣ ਵੀ ਜ਼ੁਲਮ ਦਾ ਮੇਟੀਂ ਤੂੰਹੀਓ ਸੋਰਵੇ,
ਤੇਰੇ ਬਾਝੋਂ ਨਹੀ ਕੋਈ ਹੋਰ ਵੇ।

ਹਾਇ ! ਹਾਇ !!

ਸੰਗਲ ਗੁਲਾਮੀ ਦੇ ਗਲੋਂ ਉਤਾਰ ਦੇ, ਮੇਰੇ ਪ੍ਰੀਤਮਾਂ,
ਹਿੰਦ ਵਾਲੀ ਬੇੜੀ ਡੁਬੀ ਅਜ ਤਾਰ ਦੇ।

ਸਾਰੀ ਖਲਕ ਦਾ ਪਾਤਸ਼ਾਹ .........



## ਇਹ ਚੀਜਾਂ ਕੀ ਹਨ ?

ਧਨ — ਇਕ ਸੁਨਹਿਰੀ ਫਰੇਬ।
ਸ਼ਰਾਬ — ਮਿਠਾ ਜ਼ਹਿਰ।
ਜੂਆ ---- ਬਰਬਾਦੀ ਦਾ ਢੰਗ।
ਜਵਾਨੀ ---- ਇਕ ਸੁਪਨਾ।
ਦੁਨੀਆਂ ---- ਇਕ ਗੁੰਝਲਦਾਰ ਬੁਝਾਰਤ।
ਪਿਆਰ ---- ਇਕ ਕੋਮਲ ਜਜ਼ਬਾ।

(ਚਰਨ ਸਿੰਘ 'ਨਿਰਮਾਣ' ਬੀ.ਏ.)



# ਗੁਝਾ ਭੇਦ !

## ਮੌਤ ਸੰਬੰਧੀ ਵਿਚਾਰ।

{ਵਲੋਂ:—ਸ੍ਰੀ ਮਾਨ ਸ੍ਰ: ਲਾਲ ਸਿੰਘ ਜੀ M. Sc., L. L. B., M. L. A. ਲਹੌਰ
ਪ੍ਰਸਿਧ ਨਾਮ "ਕਮਲਾ ਅਕਾਲੀ" ਜੀ}

(ਪਿਛੇ ਤੋਂ ਅਗੇ)

## ਕਾਂਡ ੪ ਤੇ ੫

# ਕੀ ਮੌਤ ਨਾਮ ਨਾਸ ਹੋਣ ਦਾ ਹੈ ?

"ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ॥
ਜਿਉ ਦਰਿਆਵੈ ਢਾਹਾ ॥
ਇਕਨਾ ਨੋ ਸਭ ਸੋਝੀ ਆਈ ॥
ਇਕ ਫਿਰਦੇ ਵੇ ਪਰਵਾਹਾ ॥"
(ਸਲੋਕ ਫਰੀਦ ਜੀ)

ਦਰਿਆ ਦੀ ਢਾਹ ਵਰਗੀ, ਪ੍ਰਤਖ ਦੂਰੋਂ ਦਿਸਣ ਵਾਲੀ ਨਦੀ ਦੇ ਪਾਟ ਨੂੰ ਪਾਰ ਕਰਨ ਦੀ ਤਿਆਰੀ ਲਈ ਵੰਗਾਰਨ ਵਾਲੀਆਂ ਅਥਵਾ ਇਕ ਔਖ ਲੰਘਣ ਦਾ ਪਤਾ ਦੇਣ ਵਾਲੀਆਂ ਹੋਰ ਥੜੀਆਂ ਘਟ ਚੀਜਾਂ ਹੈਨ। ਜਿਨਾਂ ਨੂੰ ਮੌਤ ਸਾਹਮਣੇ ਦਿਸ ਪੈਂਦੀ ਹੈ ਤੇ ਜਿਨਾਂਦੇ ਦਿਲੋਂ ਭੁਲਦੀ ਨਹੀਂ ਉਹੋ ਪਤਣ ਭੀ ਲਭ ਹੀ ਲੈਂਦੇ ਹਨ। ਸੋ ਜਰੂਰੀ ਹੈ ਕਿ ਮੌਤ ਨਾਲ ਚੰਗ੍ਹੀ ਨਿਸੰਗ ਹੋਕੇ ਗਲਾਂ ਕਰੀਏ। ਸੰਭਵ ਹੈ ਕਾਲੀ ਮਾਈ ਦੇ ਵਹਿਣ ਵਿਚ ਕੁਛ ਭਲਿਆਈ ਹੀ ਨਿਕਲ ਪਵੇ।

ਇਹ ਪਿਛੇ ਦਸਿਆ ਜਾ ਚੁਕਾ ਹੈ ਕਿ ਮਰਨਾਂ ਕੋਈ ਬਾਹਲੀ ਪੀੜਤ ਕਰਨਵਾਲੀ ਵਰਤੋਂ ਨਹੀਂ, ਸਾਰਾ ਦੁਖ ਕਲੇਸ ਭੈ ਤੋਂ ਅਸ਼ਾਂਤੀ ਇਸ ਕਰਕੇ ਹੈਨ ਕਿ ਜਿਥੇ ਦਿਲ ਲਗਾ ਹੋਇਆ ਸੀ ਉਹ ਥਾਂ ਤੇ ਸਭ ਕੁਛ ਛਡ ਜਾਣਾ ਹੈ ਤੇ ਅਗੇ ਪਤਾ ਨਹੀਂ ਕੀ ਹੈ, ਜਿਸ ਥਾਂ ਦਾ ਪਤਾ ਹੈ ਉਸਨੂੰ ਛਡਕੇ ਬੇਪਤੇ ਬੇਟਿਕਾਣੇ ਹੋਕੇ ਕਿਧਰ ਜਾਣ ਲਗਿਆਂ ਸਦਾ ਹੀ ਡਰ ਲਗਦਾ ਹੈ। ਸੁਆਲ ਇਹ ਫੁਰਦਾ ਹੈ ਕਿ ਕੀ ਮਰਨਾਂ ਉਕਾ ਹੀ ਨਾਸ ਹੋ ਜਾਣ ਸਮਾਨ ਹੈ ? ਜਿਸ ਤਰਾਂ ਫਟੀ ਉਤੇ ਹਰਫ ਮੇਸ ਦੇਈਦਾ ਹੈ। ਕੀ ਬੰਦੇ ਭੀ ਇਸੇ ਤਰਾਂ ਉਕਾ ਨਾਸ ਹੋ ਜਾਂਦੇ ਹੈਨ ਤੇ ਇਹਨਾਂ ਦੇ ਸਰੀਰ, ਮਨ, ਦਿਮਾਗ, ਖਿਆਲ, ਹੁਬ, ਵਲਵਲੇ,

ਅਰਮਾਨ, ਉਮੈਦਾਂ ਤੇ ਤਰੰਗ ਬਲ ਉੱਕਾ ਚੁੱਕਾ ਵਿਣਸ ਜਾਂਦੇ ਹਨ ? ਅਰਥਾਤ ਜਿਸ ਤਰਾਂ ............. ਸੋਚਣ ਲਗਿਆਂ ਕਿ ਕੇਹੜੀ ਚੀਜ ਦਾ ਪ੍ਰਮਾਣ ਦੇਈਏ ਜੋ ਉਕਾ ਨਾਸ ਹੋ ਜਾਂਦੀ ਹੋਵੇ, ਜਿਸਦਾ ਪੂਰਾ ਖੋਜ ਨਿਸ਼ਾਨ ਥਹੁ ਪਤਾ ਇਕ ਕਿਣਕਾ ਮਾਤਰ ਭੀ ਨਾ ਰਹਿੰਦਾ ਹੋਵੇ। ਬਹੁਤ ਸੋਚਿਆ ਪਰ ਦੁਨੀਆਂ ਵਿਚ ਕੋਈ ਅਜਿਹੀ ਤੁੱਛ ਤੋਂ ਤੁੱਛ, ਸੂਖਮ ਤੋਂ ਸੂਖਮ ਵਸਤੂ ਨਹੀਂ ਦਿਸਦੀ ਜੋ ਅਸਲੋਂ ਕਦੇ ਬੀਜ ਨਾਸ਼ ਹੋ ਜਾਵੇ। ਪਾਠਕ ਵਿਚਾਰ ਕਰ ਵੇਖਣ ਅਜਿਹੀ ਕੋਈ ਸ਼ੈ ਨਹੀਂ ਲਭੇਗੀ, ਬਲਕਿ ਨਾਸ ਹੋਣ ਦਾ ਖਿਆਲ ਹੀ ਅਸੰਭਵ ਜਾਪਦਾ ਹੈ। ਬ੍ਰਹਮੰਡ ਵਿਚ ਕਦੇ ਕੋਈ ਚੀਜ਼ ਨਾਸ ਨਹੀਂ ਹੋਈ, ਨਾ ਹੋ ਸਕਦੀ ਹੈ। ਰੂਹ ਆਤਮਾ, ਸੁਰਤੀ, ਵਾਸ਼ਨਾਂ ਤਾਂ ਅੱਡ ਰਹੇ ਮਮੂਲੀ ਮਿੱਟੀ ਘੱਟਾ, ਇੱਟ, ਵੱਟੇ ਆਦਿ ਜੜ੍ਹ ਵਸਤੂਆਂ ਵੀ ਨਾਸਵਾਨ ਨਹੀਂ ਹਨ। ਸਾਇੰਸਦਾਨਾਂ ਨਾਲੋਂ ਵਧਕੇ ਮਾਇਆ ਪੂਜ ਤੇ ਨਾਸਤਕ ਕੌਣ ਹੋ ਸਕਦਾ ਹੈ ? ਰਸਾਇਣ ਵਿਦਿਆ ਦਾ ਮੁਢਲਾ ਅਸੂਲ ਇਹ ਹੈ ਕਿ ਕੁਦਰਤ ਵਿਚ ਨਾਸ ਕੁਝ ਨਹੀਂ ਹੁੰਦਾ (Nothing is lost in Nature) ਅਰਥਾਤ ਦੁਨੀਆਂ ਵਿਚ ਜੋ ਪਦਾਰਥ ਅਜ ਹੈ, ਤੋਲ ਮਿਣ ਕੇ ਵੇਖੀਏ ਤਾਂ ਅਜ ਤੋਂ ਲੱਖ ਸਾਲ ਨੂੰ ਭੀ ਰੱਤੀ ਮਾਸਾ ਤੀਕ ਓਨਾਂ ਹੀ ਹੋਵੇਗਾ, ਜਿਨਾਂ ਅਜ ਤੋਂ ਲੱਖ ਸਾਲ ਪਹਿਲੋਂ ਸੀ। ਸਾਇੰਸ ਦਾ ਇਕ ਮੰਨਿਆਂ ਪ੍ਰਮੰਨਿਆਂ ਕਥਨ ਹੈ ਕਿ ਦੁਨੀਆਂ ਵਿਚ ਕੁਲ ਸ਼ਕਤੀ (Energy) ਜਿਤਨੀ ਹੈ ਤੇ ਅਗੇ ਸੀ, ਓਨੀ ਹੀ ਰਹਿਣੀ ਹੈ, ਕੇਵਲ ਇਹ ਸ਼ਕਤੀ ਆਪਣੇ ਰੂਪ ਬਦਲਦੀ ਹੈ। ਅਜ ਇਕ ਰੂਪ ਵਿਚ ਹੈ, ਕਲ ਨੂੰ ਹੋਰਸ ਵਿਚ, ਇਥੇ ਇਕ ਰੂਪ ਹੈ ਉਥੇ ਹੋਰ। ਕਹਿੰਦੇ ਹਨ ਨਾ ਕੋਈ ਇਕ ਰਤੀ ਭਰ ਪਦਾਰਥ (Matter--ਸਾਕਾਰ ਵਸਤੂ ਜੋ ਮਿਣਨ ਤੋਲਣ ਵਿਚ ਆਵੇ) ਯਾ ਮਾਇਆ ਜੋ ਜਗਤ ਵਿਚ ਪਸਰ ਰਹੀ ਹੈ ਵਧਾ ਘਟਾ ਸਕਦਾ ਹੈ ਤੇ ਨਾ ਇਕ ਤਸੂ ਭਰ ਸ਼ਕਤੀ ਆਪ ਰਚ ਸਕਦਾ ਹੈ-- Energy and matter cannot be created. ਮਾਦਾ ਨੂੰ ਭੰਨ ਤੋੜ ਸਾੜ ਫੂਕ ਕੇ ਅਨੇਕ ਪ੍ਰਕਾਰ ਵਰਤ ਸਕਦੇ ਹਾਂ ਤੇ ਨਾਨਾ ਰੰਗਾਂ ਵਿਚ ਬਦਲ ਸਕਦੇ ਹਾਂ, ਪਰ ਜੇ ਕੋਈ ਚਾਹੇ ਕਿ ਮੌਜੂਦਾ ਮਾਇਆ ਨੂੰ ਲਏ ਯਾ ਵਰਤੇ ਬਿਨਾਂ ਆਪ ਇਕ ਕਿਣਕਾ ਮਿਟੀ ਦਾ ਵੀ ਰਚ ਸਕੇ, ਨਹੀਂ ਕਰ ਸਕਦਾ।

ਮਾਇਆ ਦੇ ਭਾਂਤ ਵਿਚ ਪਰਵਿਰਤ ਹੈ "ਮੂਲ" (Element) ਅਤੇ "ਜੋੜ" (Compound) ਮੂਲ ਤੋਂ ਨਿਤ ਨਵੇਂ ਜੋੜ ਬਣਕੇ ਖੁਰਦੇ ਤੇ ਫੇਰ ਵਧ ਹੁੰਦੇ ਤੇ ਪਰਸਦੇ ਰਹਿੰਦੇ ਹਨ। ਜੋੜ ਮੁੜ -- ਘਿੜ ਕੇ ਭੱਜਦੇ, ਟੁਟਦੇ, ਜੁੜਦੇ ਫੇਰ ਵੱਖ ਵੱਖ ਮੂਲ ਬਣਕੇ ਬਿਖਰਦੇ ਤੇ ਨਵੇਂ ਜੋੜਾਂ ਵਿਚ ਮਿਲਦੇ ਰਹਿੰਦੇ ਹੈਨ। ਜੇ

ਇਕ ਮਣ ਲੱਕੜ ਫੂਕ ਦੇਈਏ ਤਾਂ ਵੇਖਣ ਵਿਚ ਤਾਂ ਮੁਠੀ ਭਰ ਸੁਆਹ ਰਹਿ ਜਾਂਦੀ ਹੈ, ਪਰ ਅਸਲ ਵਿਚ ਸਾਰਾ ਜੋੜ ਵਿਛੋੜ ਯਾਂ ਸੰਜੋਗ ਵਿਜੋਗ ਦਾ ਕੰਮ ਹੈ।

ਰਸਾਇਣਚਾਰੀ ਮਿਣ ਤੋਲਕੇ ਰੱਤੀ ੨ ਦਾ ਹਿਸਾਬ ਦਸ ਸਕਦੇ ਹੈਨ ਕਿ ਇਸ ਲੱਕੜ ਵਿਚ ਕਿਨਾਂ ਪਾਣੀ ਸੀ ਜੋ ਭਾਫ ਬਣਕੇ ਹਵਾ ਵਿਚ ਜਾ ਰਲਿਆ ਹੈ, ਧਾਤਾਂ ਹਵਾ ਨਾਲ ਮਿਲਕੇ ਕੀ ਕੀ ਤੇ ਕਿੰਨੇ ੨ ਤੋਲ ਦੇ ਜੋੜ ਬਣਾਕੇ ਤੁਰ ਜਈਆਂ ਹਨ ਤੇ ਬਾਕੀ ਸੁਆਹ ਰਹਿ ਗਈ ਹੈ ਤੇ ਇਹ ਧਾਤਾਂ ਦੇ ਜੋੜ ਮੁੜ ਨਵੇਂ ਹਰੇ ਬ੍ਰਿਛਾਂ ਵਿਚ ਕਿਸ ਤਰਾਂ ਜਾ ਬਰਾਜਣਗੇ ਤੇ ਫੇਰ ਲੱਕੜ ਦੀ ਉਤਪਤੀ ਵਿਚ ਸਹਾਈ ਹੋਣਗੇ ਤੇ ਫੇਰ ਓਹੀ ਚਕਰ ਉਗਣ, ਵਧਣਾ, ਫੁਲੱਣ, ਫੁਲਣਾ, ਵਢੇ ਜਾਣ ਤੇ ਬਾਲਣ ਬਨਣਾ। ਸੂਰਜ ਦੇ ਤੇਜ ਨਾਲ ਧਰਤੀ ਦੇ ਪਦਾਰਥਾਂ ਤੋਂ ਭਾਂਤ ਭਾਂਤ ਦੀ ਬਨਾਸਪਤੀ ਉਤਪੰਨ ਹੁੰਦੀ ਹੈ, ਬਨਾਸਪਤੀ ਨੂੰ ਹੁਕਾਕੇ ਇੰਜਨੀਅਰ ਅੱਗ ਲਾ ਦਿੰਦਾ ਹੈ, ਅੱਗ ਦੇ ਸੇਕ ਨਾਲ ਪਾਣੀ ਦੀ ਭਾਫ ਬਣ ਜਾਂਦੀ ਹੈ, ਭਾਪ ਇੰਜਨ ਚਲਾਉਂਦੀ ਹੈ, ਇੰਜਨ ਅਨੇਕਾਂ ਕੰਮ ਕਰਦੇ ਹੈਨ, ਭਾਪ ਦੀ ਤਪਤ—ਸ਼ਕਤੀ ਵਿਚੋਂ 'ਇੰਜਨ ਦੁਆਰਾ ਕੁਝ ਸ਼ਕਤੀ ਬਿਜਲੀ ਦੀ ਸ਼ਕਲ ਵਿਚ ਪਰਤਾਈ ਜਾਂਦੀ ਹੈ। ਉਹੀ ਬਿਜਲੀ ਚਾਨਣ ਦਿੰਦੀ ਹੈ। ਓਹੀ ਤਪਤ, ਓਹੀ ਘੰਟਾ ਘਰ ਖੜਕਾਉਂਦੀ ਹੈ, ਓਹੀ ਇਕ ਦੁਆਈ ਵਿਚੋਂ ਸੋਨਾਂ ਵੱਖ ਕਰਕੇ ਮੁਲੰਮੇ ਉਤੇ ਸੋਨਾ ਚੜ੍ਹਾ ਦਿੰਦੀ ਹੈ। ਗਲ ਕੀ, ਬ੍ਰਹਮੰਡ ਦੀ ਸ਼ਕਤੀ ਨਿਤਾ ਪ੍ਰਤ ਬਹੁ-ਰੂਪੀਏ ਵਾਂਗ ਸੁਆਂਗ ਧਾਰਦੀ ਰੈਂਹਦੀ ਹੈ, ਪਰ ਖਾਤੇ ਵਿਚ ਹਿਸਾਬ ਬਰਾਬਰ ਹੈ। "ਰੱਤੀ ਵਧੇ ਨਾ ਤਿਲ ਘਟੇ........" ਜਿੰਨੀ ਅਗੇ ਸੀ ਉਨੀਂ ਹੀ ਹੁਣ ਹੈ, ਤੇ ਅਗੇ ਨੂੰ ਭੀ ਰਹੇਗੀ, ਰੂਪ ਭਾਂਵੇਂ ਅਸੰਖ ਬਦਲ ਲਵੇ।

ਜਰਾ ਕੁ ਵਿਚਾਰਕੇ ਵੇਖੋ ਤਾਂ ਪਤਾ ਲਗੇਗਾ ਕਿ ਓਹ ਸਰੀਰ ( ਕੇਵਲ ਲਹੂ,ਮਾਸ,ਹਡੀਆਂ ਮਾਤਰ ਪਿਛੇ ) ਜੋ ਅੱਜ ਤੋਂ ਸਦੀਆਂ ਪਹਿਲੋਂ ਮਿਟੀ ਵਿਚ ਰੁਲ ਗਏ, ਕਿਧਰੇ ਹੀ ਵਗਦੀ ਪੌਣ ਵਿਚ, ਉਡਦੀ ਖਾਕ ਵਿਚ, ਵਗਦੇ ਪਾਣੀ ਵਿਚ, ਲਹ ਲਹ ਕਰਦੀ ਬਨਾਸਪਤੀ ਵਿਚ ........ ਨਹੀਂ ਨਹੀਂ ਸੰਭਵ ਹੈ ਕਿ ਓਹਨਾਂ ਦੀ ਮਿੱਟੀ ਸਾਡੀ ਆਪਣੀ ਸਰੀਰਕ ਮਿੱਟੀ ਦੀ ਪਾਲਣਾ ਕਰ ਰਹੀ ਹੋਵੇ।

" ਮਿੱਟੀ ਮੁਸਲਮਾਨ ਕੀ ਪੈੜੇ ਪਈ ਕੁਮਿਆਰ ॥ ਘੜਿ ਭਾਡੇ ਇਟਾ ਕੀਆ ਜਲਦੀ ਕਰੇ ਪੁਕਾਰ ॥ "

ਇਕ ਮੁਸਲਮਾਨ ਦੀ, ਪ੍ਰਾਣੀ ਮਾਤਰ ਦੀ ਮਿਟੀ ਦਾ ਕਿੱਸਾ ਜੇ ਹਿਸਾਬ ਲਾਓ ਕਿਤੇ ਮੁਕਦਾ ਨਹੀਂ। ਆਸ਼ਕ ਦੀ ਨਜ਼ਰ ਸਦੀਆਂ ਦਾ ਪੜਦਾ ਪਾੜਕੇ ਵੇਖ ਲੈਂਦੀ ਹੈ ਤੇ ਉਹ ਪੁਕਾਰ ਉਠਦਾ ਹੈ :-

"ਪਸ ਅਜ ਮੁਰਦਨ ਬਨਾਏ ਜਾਏਂਗੇ
ਸਾਗਰ ਮਿਰੀ ਗਿਲ ਕੇ।
ਲਬੇ ਜਾਨਾਂ ਕੇ ਬੋਸੇ
ਫਿਰ ਮਿਲੇਂਗੇ ਖਾਕ ਮੇਂ ਮਿਲਕੇ।"

ਅਰਥ:- ਮਰਨ ਪਿਛੋਂ ਮੇਰੀ ਮਿਟੀ ਦੇ ਪਿਆਲੇ ਬਣਨਗੇ, ਯਾਰ ਦੇ ਲਬਾਂ ਦੇ ਬੋਸੇ (ਜਦ ਉਹ ਪਿਆਲਿਆਂ ਨਾਲ ਸ਼ਰਾਬ ਪੀਵੇਗਾ) ਮਿਟੀ ਵਿਚ ਰਲਣ ਪਿਛੋਂ ਮਿਲਣਗੇ।

ਇਸ ਵਿਚ ਹਸਰਤ ਤੇ ਨਾ-ਉਮੈਦੀ ਦੀ ਭੀ ਹੱਦ ਹੈ, ਪਰ ਉਨਾਂ ਸ਼ਬਦਾਂ ਵਿਚ ਹੀ ਅਮਰ ਜੀਵਨ ਦੀ ਝਲਕ ਹੈ। ਇਡੀ ਲੰਮੀ ਉਮੈਦ! ਐਨਾਂ ਜੇਰਾ! ਐਨੀ ਪੱਕੀ ਆਸ! ਮਰਕੇ ਭੀ ਜਿਊਂਦੇ ਰਹਿਣ ਦੀ ਕੇਵਲ ਕਾਂਖਾਂ ਨਹੀ, ਕੋਈ ਕੱਚੀ ਪਿੱਲੀ ਆਸਾ ਨਹੀ, ਦ੍ਰਿੜ ਵਿਸਵਾਸ ਦੇ ਦਿੱਬ ਦ੍ਰਿਸ਼ਟੀ ਦੀ ਮਾੜੀ ਜਿਹੀ ਲਿਸ਼ਕੋਰ ਇਕ ਸੱਚੀ ਤੇ ਵਰਤਣ ਵਾਲੀ ਆਗਾਮੀ ਕਥਾ ਹੈ।

"ਇਹ ਤਉ ਰਚਨੁ ਰਚਿਆ ਕਰਤਾਰਿ॥
ਆਵਤ ਜਾਵਤ ਹੁਕਮਿ ਅਪਾਰਿ॥
ਨਹ ਕੋ ਮੂਆ ਨਾ ਮਰਣੈ ਜੋਗੁ॥
ਨਹ ਬਿਨਸੈ ਅਬਿਨਾਸੀ ਹੋਗ॥
(ਰਾਮਕਲੀ ਮਹਲਾ ੫)

ਹਿੰਦ ਮਹਾਂ ਸਾਗਰ (Indian Ocean) ਦੇ ਇਕ ਕੰਢੇ ਇੱਟ ਸੁੱਟਕੇ ਲਹਿਰ ਉਤਪਨ ਹੋਈ ਹੋਈ ਦੂਜੇ ਕਿਨਾਰੇ ਨੂੰ ਜਾ ਅਪੜਦੀ ਹੈ। ਉਥੇ ਅਪੜਕੇ ਭੀ ਬਸ ਨਹੀਂ ਕਰਦੀ, ਛੱਲ ਬਣਕੇ ਕਿਨਾਰੇ ਉਤੇ ਢਹਿੰਦੀ ਉਚੀ ਸੁਰ ਕੂਕਦੀ ਹੈ, ਤਕੜੀ ਰਚਨਾਂ ਵਿਖਾਲਦੀ ਹੈ। ਫਿਰ ਪਰਤਦੀ ਹੈ ਤੇ ਮੁੜ ਜਿਥੋਂ ਤੁਰੀ ਸੀ ਉਥੇ ਫਿਰ ਆਉਂਦੀ ਹੈ। ਇਸ ਤੋਂ ਸਿੱਧ ਕੀਤਾ ਜਾ ਸਕਦਾ ਹੈ ਕਿ ਕਦੇ ਨਾਸ ਨਹੀ ਹੁੰਦੀ, ਰੂਪ ਬਦਲਕੇ ਕਿਧਰੇ ਖੱਪ ਜਾਵੇ, ਅਲੋਪ ਹੋ ਜਾਵੇ, ਲੈ ਹੋ ਜਾਵੇ, ਪਰ ਨਾਸ-ਨਾਸ ਕਦੇ ਨਹੀਂ ਹੁੰਦੀ। ਜੇਕਰ ਅਜਿਹੀ ਅਸਥੂਲ ਚੀਜ ਨਾਸ ਨਹੀਂ ਹੋ ਸਕਦੀ ਤਾਂ ਮਨੁਖ, ਜਿਸ ਨੂੰ ਰਬ ਦੀ ਉਤਮ ਰਚਨਾਂ ਆਖਿਆ ਗਿਆ ਹੈ, ਕਿਵੇਂ ਨਾਸ ਹੋ ਸਕਦਾ ਹੈ। ਬਹੁਰੂਪੀਏ ਬਣੇ ਹੋਏ ਚੱਕਰਾਂ ਵਿਚ ਭੌਂ ਰਹੇ ਹਾਂ, ਮਰਨ ਕੀ ਤੇ ਜੰਮਣਾ ਕੀ! ਜਲ ਦੀ ਮਾਮੂਲੀ ਜਿਹੀ ਬੂੰਦ ਤੋਂ ਪੁਛੋ, ਭਾਗਵਾਨੇ ਕਿਥੋਂ ਆਈ, ਕਿਥੇ ਚਲੀ! ਵੇਖੋ ਕਿਡਾ ਲੰਮਾ ਇਤਿਹਾਸ ਤੇ ਕਿਡਾ ਪਿਛਲਾ ਸ਼ਜਰਾ! ਕਿਤੇ ਮੁਕਦਾ ਹੀ ਨਹੀਂ ਦਿਸਦਾ ਅਕਾਸ਼ੋਂ ਢਠੀ, ਕਿਥੇ ੨ ਵਗੀ, ਕਿਨਾਂ ਦਰਿਆਵਾਂ ਵਿਚ ਜਾ ਕੇ ਰਲੀ, ਕਿਹੜੇ ਅਸਗਾਹ ਸਮੁੰਦਰਾਂ ਵਿਚ ਨੱਚਦੀ, ਟੱਪਦੀ ਰਹੀ, ਫਿਰ ਉਥੋਂ ਉਦਾਰ ਚਿਤ ਹੋਕੇ ਪੌਣ ਦੇ ਉਡਦੇ ਤਾਜੀਆਂ ਉਤੇ ਸਵਾਰ ਹੋਕੇ ਪਰਬਤ ਉਤੇ ਜਾ ਬਿਰਾਜੀ, ਕਦੇ ਰੂੰ ਦੇ ਗੋੜ੍ਹਿਆਂ ਨਾਲੋਂ ਹੌਲੀ ਬਰਫ਼, ਕਦੇ ਪੱਥਰਾਂ ਵਰਗੀ ਯੱਖ, ਕਦੇ ਫੂਕ ਮਾਰੇ ਤੋਂ ਉਡ ਜਾਣ ਵਾਲੀ ਭਾਫ, ਕਦੇ

ਨਿਰਮਲ, ਕਦੇ ਮਲਧਾਰੀ, ਗਲ ਕੀ ਕਦੇ ਕੁਛ, ਕਦੇ ਕੁਛ, ਪਿਛਾ ਭੀ ਬੇਅੰਤ ਹੈ ਤੇ ਅਗਾਹ ਭੀ ਬੇਅੰਤ, ਨਾਸ ਹੋ ਜਾਣਾ ਜਾਂ ਮੁਕ ਜਾਣਾ ਇਸਦੇ ਚਿਤ ਚੇਤੇ ਵੀ ਨਹੀਂ। ਹਾਂ ਇਸਦਾ ਮੁਢਲਾ ਰੂਪ ਕੀ ਹੈ, ਕਿਥੋਂ ਆਈ ਕਿਥੇ ਗਈ, ਇਹ ਗੁਝੇ ਭੇਦ ਹਨ ਜਿਨਾਂ ਦਾ ਕਮਾਈ ਨਾਲ ਪਤਾ ਲਗ ਸਕਦਾ ਹੈ, ਨਾਂ ਕਿ ਥਾਂ ਥਾਂ ਭਰਮਣ ਨਾਲ! ਕ੍ਰਿਸ਼ਨ ਮਹਾਰਾਜ ਨੇ ਅਰਜਨ ਨੂੰ ਆਖਿਆ ਸੀ ਕਿ ਕੋਈ ਸਮਾਂ ਨਹੀਂ ਸੀ ਜਦੋਂ ਮੈਂ ਨਹੀਂ ਸਾਂ, ਕੋਈ ਸਮਾਂ ਨਹੀਂ ਜਦ ਮੈਂ ਨਹੀਂ ਹੋਵਾਂਗਾ, ਅਗੇ ਸਾਂ, ਹੁਣ ਹਾਂ, ਤੇ ਸਦਾ ਹੋਵਾਂਗਾ। ਨਾਂ ਕੇਵਲ ਕ੍ਰਿਸ਼ਨ ਜੀ ਬਲਕੇ ਬ੍ਰਹਮੰਡ ਦਾ ਕਿਣਕਾ ਕਿਣਕਾ ਇਹੀ ਆਖ ਰਿਹਾ ਹੈ। ਮਿਟੀ ਦਾ ਜ਼ਰਾ ਜ਼ਰਾ ਕ੍ਰਿਸ਼ਨ ਜੀ ਦੀ ਪੜੋ-ਲਤਾ ਕਰ ਰਿਹਾ ਹੈ ਯਾਂ ਇੰਝ ਆਖੋ ਕਿ ਪ੍ਰਿਥਵੀ ਆਪ ਕ੍ਰਿਸ਼ਨ ਰੂਪ ਧਾਰਕੇ ਬੋਲੀ ਕਿ ਹੇ ਅਰਜਨ ਨਾਸ ਕਦੇ ਕੁਛ ਨਹੀਂ ਹੁੰਦਾ, ਕੇਵਲ ਰੂਪ ਤੇ ਭੇਸ ਬਾਣਾ ਬਦਲਦੇ ਹੈਨ।

ਫਰਜ਼ ਕਰੋ ਮਰਨਾਂ ਦੁਨੀਆਂ ਦੇ ਤਖਤੇ ਤੋਂ ਚੁਕ ਦਿਤਾ ਜਾਵੇ, ਜਿਸ ਹਥ ਵਿਚ ਪ੍ਰਿਥਵੀ ਦਾ ਪ੍ਰਬੰਧ ਹੈ ਸਮਝੋ ਉਸਦੀ ਥਾਂ ਕਿਸੇ ਡਾਢੇ ਸਿਆਣੇ ਮਨੁਖ ਨੂੰ ਸੌਂਪ ਦਿਤਾ ਜਾਵੇ, ਉਹ ਇਕ ਇਸ਼ਾਰੇ ਨਾਲ ਮੌਤ ਤੋਂ ਸਭ ਅਧਿਕਾਰ ਖੋਹਕੇ ਇਸਦੇ ਕਰਿੰਦਿਆਂ ਨੂੰ ਨਰੜਕੇ ਡੱਕ ਦੇਵੇ, ਅਥਵਾ ਮਰਨ ਦਾ ਡਰ ਕਿਸੇ ਨੂੰ ਨਾਹ ਰਹਿ ਜਾਵੇ। ਕੀ ਹੋਵੇ? ਦੋ ਚਾਰ ਸੌ ਸਾਲ ਵਿਚ ਐਨੇ ਪਸ਼ੂ, ਪੰਖੀ, ਦਰਿੰਦੇ ਉਤਪੰਨ ਹੋ ਜਾਣ ਕਿ ਆਦਮੀਆਂ ਨੂੰ ਖਾਣ ਲਗ ਪੈਣ, ਧਰਤੀ ਸੌੜੀ ਜਾਪਣ ਲਗ ਪਵੇ। ਪੁਤਰ, ਪੋਤਰੇ, ਪੜਪੋਤਿਆਂ ਦੀਆਂ ਮਹੇੜਾਂ ਹੋ ਜਾਣ, ਮੀਆਂ, ਬੀਵੀ, ਬੁੱਢਾ, ਬੁੱਢੀ ਨਰੜੇ ਹੀ ਰਹਿਣ, ਖਹਿ ਖਹਿਕੇ ਅੱਕ ਜਾਣ। ਸ਼ਹਿਰਾਂ ਵਿਚ ਤਿਲ ਧਰਨ ਨੂੰ ਥਾਂ ਨਾ ਲਭੇ ਤੇ ਪਿੰਡਾਂ ਦੀ ਭੋਏਂ ਵੰਡ ਵੰਡਕੇ ਮੰਜੇ ਮੰਜੇ ਜਿਨੀ ਹਿਸਿਆਂ ਵਿਚ ਆਵੇ। ਬੁਢੇ ਹੋਈ ਜਾਣ, ਦੁਖਾਂ ਤੇ ਬੀਮਾਰੀਆਂ ਵਿਚ ਪਏ ਕੁੜੀ ਜਾਣ। ਨਾ ਬੰਦੇ ਮੁਕਣ, ਨਾ ਹਿਰਸ, ਨਾ ਕਾਮ, ਨਾ ਚਿੰਤਾ ਤੇ ਦੁਖ ਮੁਕਣ। ਜੇਹਲਖਾਨੇ ਹਸਪਤਾਲ, ਕਾਰਖਾਨੇ ਵਧਦੇ ਤੁਰੇ ਜਾਣ। ਨਾ ਸਮਾਂ ਬਦਲੇ ਨਾ ਕਿਸੇ ਕੰਮ ਨੂੰ ਸਿਰੇ ਚਾੜਨ ਦਾ ਉਤਸ਼ਾਹ ਰਹੇ। ਨਾ ਮੌਤ ਦਾ ਡਰ ਹੋਵੇ, ਨਾਂ ਪਾਪਾਂ ਤੋਂ ਸੰਕੋਚ। ਹਿਰਦੇ ਪੱਥਰਾਂ ਵਾਂਗ ਹੋ ਜਾਣ, ਨਾ ਕੁਰਬਾਨੀਆਂ ਹੋਣ, ਨ ਸ਼ਹੀਦੀਆਂ। ਚੰਗਿਆਂ ਨੂੰ ਆਪਣੀ ਚੰਗਿ-ਆਈ ਸਿਧ ਕਰਨਦਾ ਵਸੀਲਾ ਕੋਈ ਨਾ ਰਹੇ, ਮਾੜੇ ਆਪਣੇ ਅਧਰਮੀ ਪੈਂਡੇ ਵਿਚ ਸਰਪੱਟ ਦੌੜੀ ਚਲੇ ਜਾਣ। ਨਾ ਇਤਹਾਸ ਹੋਵੇ, ਨਾ ਅਵਤਾਰ ਤੇ ਪੈਗੰਬਰ — ਜੇ ਕੋਈ ਪੈਗੰਬਰ ਭੁਲ ਭਟਕਕੇ ਆਵੀ ਜਾਵੇ ਤਾਂ ਲੋਕਾਂ ਨੂੰ ਥਾਂ ਨਾ ਲਭੇ ਕਿ ਇਸਨੂੰ ਕਿਥੇ ਦਫਾ ਕਰੀਏ, ਕਿਉਂਕਿ ਭਗਤਾਂ ਤੇ ਸੰਸਾਰੀਆਂ ਦਾ

ਜੋੜ ਕਦੇ ਨਾ ਹੋਣਾ ਹੋਇਆ, ਤੇ ਸੰਸਾਰੀ ਪੈਗੰਬਰਾਂ ਨੂੰ ਮੁਢੋਂ ਹੀ ਗੈਹਰੀ ਅਖ ਨਾਲ ਵੇਖਦੇ ਰਹੇ ਹੈਨ। ਪੈਗੰਬਰਾਂ ਵਿਚਾਰਿਆਂ ਲਈ ਕੋਈ ਅੰਡੇਮਾਨ ਵਰਗਾ ਟਾਪੂ ਕਾਲੇ ਪਾਣੀਓਂ ਪਾਰ ਲਭਣਾ ਪਵੇ, ਤੇ ਸੰਸਾਰੀ ਕੁਤਿਆਂ ਵਾਂਗ ਲੜ ਲੜਾਕੇ, ਕੁੜ ਕੁੜਾਕੇ, "ਦਾਧੇ ਕਾਨ" ਵਾਂਗ ਦੁਖੀ ਹੋ ਜਾਣ। ਇਸ ਵਿਚ ਸ਼ਕ ਕੀ ਹੈ ਕਿ ਜੇ ਈਸਾ, ਮਸੀਹ, ਮਹੰਮਦ ਸਾਹਿਬ ਤੇ ਮਹਾਤਮਾਂ ਬੁਧ ਸਾਡੇ ਵਿਚ ਹੋਣ, ਅਸੀਂ ਉਹਨਾਂ ਨਾਲ ਇਹੋ ਜਿਹਾ ਸਲੂਕ ਕਰੀਏ ਜੋ ਗਾਂਧੀ ਨਾਲ ਹੋ ਰਿਹਾ ਹੈ ਤੇ ਜੇ ਮੌਤ ਦਾ ਡਰ ਉੱਕਾ ਨਾਂ ਹੋਵੇ ਤੇ ਫੇਰ ਤਾਂ ਚੌੜ ਹੀ ਹੋ ਜਾਵੇ ਤੇ ਨਿਪੋਲੀਅਨ ਵਰਗਾ ਕੋਈ ਉਠਕੇ ਇਨਾਂ ਸਾਰਿਆਂ ਨੂੰ ਸਣੇ ਰਿਸ਼ੀਆਂ ਮੁਨੀਆਂ ਸੰਤਾਂ ਤੇ ਯੋਗੀਆਂ ਦੇ ਭੇਡਾਂ ਵਾਂਗ ਡੱਕ ਕੇ ਕਿਸੇ ਸੈਂਟ--ਹਲੇਨਾ ਵਰਗੇ ਟਾਪੂ ਵਿਚ ਭੇਜ ਦੇਵੇ। ਮੌਤ ਨਾ ਹੋਵੇ ਤਾਂ ਦੁਨੀਆਂ ਅਜੇਹੀ ਭਿਆਨਕ, ਬੇ-ਸੁਆਦ ਤੇ ਬੇ ਰੁਚ ਹੋ ਜਾਵੇ ਜੋ ਦੁਨੀਆਂ ਵਿਚ ਜੀਵਨ ਦਾ ਕੱਖ ਵੀ ਅਰਥ ਨਾ ਰਹਿ ਜਾਵੇ। (ਚਲਦਾ)



# ੧੯੦੦ ਤੋਂ ੧੯੩੮ ਤਕ

## ਬਰਮਾਂ ਵਿਚ ਔਣ ਤੇ ਜਾਣ ਵਾਲੇ ਹਿੰਦੀਆਂ ਦਾ ਵੇਰਵਾ

ਉਪਰ ਦਿਤੇ ਹੈਡਿੰਗ ਅਨੁਸਾਰ ਅਡੋ ਅਡ ਸਾਲਾਂ ਅੰਦਰ ਆਏ ਤੇ ਗਏ ਹਿੰਦੀਆਂ ਦੀ ਲਿਸਟ ਪ੍ਰਕਾਸ਼ਤ ਕੀਤੀ ਜਾਂਦੀ ਹੈ, ਜੋ ਪਾਠਕਾਂ ਲਈ ਵਾਕਫੀ, ਅਤੇ ਦਿਲਚਸਪੀ ਦਾ ਕਾਰਨ ਹੋਵੇਗੀ। ਇਹ ਐਂਕੜੇ ਰੰਗੂਨ, ਅਕਯਾਬ, ਮੌਲਮੀਨ, ਬੈਸੀਨ, ਮਰਗੋਈ ਟਵਾਈ, ਆਦਿਕ ਥਾਵਾਂ ਰਾਹੀਂ ਹਨ।

| ਸੰਨ ਈਸਵੀ | ਬਰਮਾਂ ਵਿਚ ਆਏ | ਬਰਮਾਂ ਤੋਂ ਵਾਪਸ ਗਏ |
|---|---|---|
| ੧੯੦੦ | ੧੬੩੩੦੦ | ੧੨੦੫੦੦ |
| ੧੯੦੧ | ੧੫੪੬੦੦ | ੧੧੪੧੦੦ |
| ੧੯੦੨ | ੧੪੨੮੦੦ | ੧੩੫੦੦੦ |
| ੧੯੦੩ | ੧੮੦੨੦੦ | ੧੩੯੭੦੦ |
| ੧੯੦੪ | ੧੮੨੭੦੦ | ੧੨੫੨੦੦ |

| ਸੰਨ ਈਸਵੀਂ | ਬਰਮਾਂ ਵਿਚ ਆਏ | ਬਰਮਾਂ ਤੋਂ ਵਾਪਸ ਗਏ |
|---|---|---|
| ੧੯੦੫ | ੩੩੮੫੦੦ | ੧੭੫੭੦੦ |
| ੧੯੦੬ | ੩੬੦੫੦੦ | ੩੧੯੮੦੦ |
| ੧੯੦੭ | ੨੭੧੧੦੦ | ੨੬੭੬੦੦ |
| ੧੯੦੮ | ੩੧੯੨੦੦ | ੩੦੧੦੦੦ |
| ੧੯੦੯ | ੩੦੨੨੦੦ | ੩੦੧੯੦੦ |
| ੧੯੧੦ | ੩੩੧੧੦੦ | ੨੯੮੬੦੦ |
| ੧੯੧੧ | ੩੬੮੩੦੦ | ੩੧੧੫੦੦ |
| ੧੯੧੨ | ੩੨੭੫੦੦ | ੩੩੧੫੦੦ |
| ੧੯੧੩ | ੩੮੦੨੦੦ | ੩੫੫੩੦੦ |
| ੧੯੧੪ | ੨੬੮੪੦੦ | ੧੪੬੨੦੦ |
| ੧੯੧੫ | ੩੩੮੮੦੦ | ੨੪੯੦੦੦ |
| ੧੯੧੬ | ੨੫੮੮੦੦ | ੨੫੨੦੦੩ |
| ੧੯੧੭ | ੨੨੩੧੦੦ | ੨੩੭੧੦੦ |
| ੧੯੧੮ | ੨੫੯੯੦੦ | ੨੩੪੨੦੦ |
| ੧੯੧੯ | ੨੮੪੭੦੦ | ੨੧੯੦੦੦ |
| ੧੯੨੦ | ੩੪੧੧੦੦ | ੨੪੭੯੦੦ |
| ੧੯੨੧ | ੩੩੧੦੦੦ | ੩੦੩੮੦੦ |
| ੧੯੨੨ | ੩੬੦੦੦੦ | ੩੧੦੩੦੦ |
| ੧੯੨੩ | ੩੮੨੭੦੦ | ੨੯੫੦੦੩ |
| ੧੯੨੪ | ੩੮੮੨੦੦ | ੩੧੫੮੦੦ |
| ੧੯੨੫ | ੩੭੨੭੦੦ | ੩੫੦੯੦੦ |
| ੧੯੨੬ | ੪੦੮੪੦੦ | ੩੪੨੫੦੦ |
| ੧੯੨੭ | ੪੨੮੩੦੦ | ੩੬੧੨੦੦ |
| ੧੯੨੮ | ੪੧੮੬੦੦ | ੩੩੩੦੦੦ |
| ੧੯੨੯ | ੪੦੫੩੦੦ | ੩੭੧੮੦੦ |
| ੧੯੩੦ | ੨੫੮੫੦੦ | ੩੯੯੨੦੦ |

| ਸੰਨ ਈਸਵੀ | ਬਰਮਾਂ ਵਿਚ ਆਏ | ਬਰਮਾਂ ਤੋਂ ਵਾਪਸ ਗਏ |
|---|---|---|
| ੧੯੩੧ | ੩੦੯੬੦੦ | ੩੬੭੧੦੦ |
| ੧੯੩੨ | ੩੩੪੨੦੦ | ੨੮੮੨੦੦ |
| ੧੯੩੩ | ੨੬੩੮੦੦ | ੨੫੨੨੦੦ |
| ੧੯੩੪ | ੨੭੯੧੦੦ | ੨੨੬੦੦੦ |
| ੧੯੩੫ | ੨੯੬੬੦੦ | ੨੩੪੨੦੦ |
| ੧੯੩੬ | ੨੬੯੨੦੦ | ੨੨੧੬੦੦ |
| ੧੯੩੭ | ੨੭੧੨੦੦ | ੨੩੨੩੦੦ |
| ੧੯੩੮ | ੨੪੦੫੦੦ | ੨੫੩੪੦੦ |



**ਨੋਟ:-**

ਉਪਰ ਦਿਤੇ ਐਂਕੜੇ ਹਿੰਦੂ, ਮੁਸਲਮਾਨ, ਸਿਖ, ਈਸਾਈ ਇਸਤ੍ਰੀ ਪੁਰਸ਼ਾਂ ਦੇ ਰਲਵੇਂ ਹਨ। ਅਸੀਂ ਕੋਸ਼ਸ਼ ਕਰ ਰਹੇ ਹਾਂ ਕਿ ਸਿਖਾਂ ਦੀ ਸਹੀ ਗਿਣਤੀ ਦਾ ਪਤਾ ਕੀਤਾ ਜਾਵੇ ਅਤੇ ਖਾਲਸਾ ਦੀਵਾਨ ਬਰਮਾਂ ਦੀ ਸੇਵਾ ਵਿਖੇ ਜ਼ੋਰਦਾਰ ਬੇਨਤੀ ਹੈ ਕਿ ਓਹ ਇਸ ਕੰਮ ਦੇ ਪੂਰਾ ਕਰਨ ਬਾਰੇ ਅਪਨੀ ਪੂਰੀ ੨ ਕੋਸ਼ਸ਼ ਦੁਆਰਾ ਇਸਦਾ ਯਤਨ ਕਰੇ। ਭਾਵੇਂ ਅਗੇ ਭੀ ਕਈ ਵਾਰ ਇਸ ਕੰਮ ਨੂੰ ਅਰੰਭਿਆ ਤੇ ਅਧੂਰਾ ਹੀ ਰਿਹਾ। ਪ੍ਰੰਤੂ ਹੁਣ ਸਮਾਂ ਐਸਾ ਆਗਿਆ ਹੈ ਕਿ ਇਸ ਪਾਸਿਉ ਅਵੇਸਲੇ ਹੋਣ ਨਾਲ ਬਰਮਾਂ ਵਾਸੀ ਸਿਖਾਂ ਨੂੰ ਕਈ ਪਰਕਾਰ ਦੀਆਂ ਦਿਕਤਾਂ ਆਵਨਗੀਆਂ। ਕਿਉਂਕਿ ਸਾਰੇ ਹਿੰਦੀਆਂ ਦਾ ਰਜਿਸਟਰੇਸ਼ਨ ਹੋਣਾ ਹੈ। ਇਸ ਲਈ ਜ਼ਰੂਰੀ ਹੈ ਕਿ ਬਰਮਾਂ ਦੀ ਸਾਰੀ ਸਿਖ ਵਸੋਂ ਦੀਆਂ ਲਿਸਟਾਂ ਦੀਵਾਨ ਪਾਸ ਤਿਆਰ ਰਹਿਣ। ਅਸੀਂ ਉਮੀਦ ਕਰਦੇ ਹਾਂ ਕਿ ਦੀਵਾਨ ਜ਼ਰੂਰ ਹੀ ਇਸ ਪਾਸੇ ਧਿਆਨ ਦੇਵੇਗਾ। ਇਸ ਸਮੇਂ ਦਫਤ੍ਰ ਰੰਗੂਨ ਵਿਖੇ ਹੋਣ ਤੋਂ ਕਾਫੀ ਕੰਮ ਕੀਤਾ ਜਾ ਸਕਦਾ ਹੈ।

ਪ੍ਰਕਾਸ਼ਕ



# ਸਿਖ ਨੂੰ !

## ( ਪੰਥਕ ਜਥੇਬੰਦੀ ਸੰਬੰਧੀ ਪੁਰ ਅਸਰ ਗੀਤ )

ਵਲੋਂ—ਸ: ਚਰਨ ਸਿੰਘ ਜੀ "ਨਿਰਮਾਣ" ਬੀ. ਏ. ਸਰਗੋਧਾ।

**ਸਿਖਾਂ ਦੂਈ ਦਵੈਤ ਮਿਟਾ,**
**ਹੋ ਜਾ ਦੁਨੀਆਂ ਲਈ ਦਵਾ।**

ਭੁਲ ਗਏ ਪਿਛਲੇ ਕਿਉਂ ਅਫਸਾਨੇ ?
ਅਪਣੇ ਹੋਗਏ ਸਭ ਬਿਗਾਨੇ।
ਦੇਂਦੀ ਪਈ ਲੁਕਾਈ ਤਾਹਨੇ। ਕਿਉਂ ਚੇਹਰੇ ਤੇ ਛਾਈ ਉਦਾਸੀ,
ਉਠ ਤੂੰ ਅਪਣਾ ਫਰਜ ਨਿਭਾ,
ਸਿਖਾ ਦੂਈ ਦਵੈਤ ਮਿਟਾ, ਹੋ ਜਾ......

ਬਰਕਤ "ਏਕਤਾ" ਵਿਚ ਹੈ ਸਾਰੀ।
ਮੁੜ ਬਣਾ ਜੀਵਨ ਪਰ ਉਪਕਾਰੀ।
ਪ੍ਰੀਤ ਸਾਗਰ ਵਿਚ ਲਾ ਹੁਣ ਤਾਰੀ।
ਪ੍ਰੇਮ ਪਿਆਰ ਨਿੰਮ੍ਰਤਾ ਸੇਵਾ, ਇਹ ਤੂੰ ਕਦੇ ਨ ਮਨੋ ਭੁਲਾ।
ਸਿਖਾ ਦੂਈ ਦਵੈਤ ਮਿਟਾ, ਹੋ ਜਾ......

ਮੁੜਕੇ ਮੋਇਆਂ ਤਾਈ ਜਿਵਾਦੇ।
ਨਾ ਭੁਲ ਅਪਣੇ ਨੇਕ ਇਰਾਦੇ।
ਫੂਟ ਚੰਦਰੀ "ਨਿਰਮਾਣ" ਮਿਟਾਦੇ।
ਰਖ ਤੂੰ ਉਚ ਨਿਸ਼ਾਨਾ ਅਪਣਾ, ਸਿਖੀ ਸ਼ਾਨ ਸਦਾ ਚਮਕਾ।
ਸਿਖਾ ਦੂਈ ਦਵੈਤ ਮਿਟਾ।
ਹੋ ਜਾ ਦੁਨੀਆਂ ਲਈ ਦਵਾਂ॥



# ਇਤਿਹਾਸ ਦੇ ਅਣਲਿਖੇ ਪਤ੍ਰੇ



## ਸ੍ਰ: ਸ਼ਾਮ ਸਿੰਘ ਜੀ ਅਟਾਰੀ

ਵਲੋਂ-ਸ੍ਰ: ਗੁਰਬਖਸ਼ ਸਿੰਘ ਜੀ ਸ਼ਮਸ਼ੇਰ ਝਬਾਲੀਆ ਇਤਿਹਾਸਕਾਰ ਨਨਕਾਣਾ ਸਾਹਿਬ ]

( ਪਿਛੇ ਤੋਂ ਅਗੇ )

੯ ਫਰਬਰੀ ਸੰਨ ੧੮੪੬ ਈਸਵੀ ਦੀ ਰਾਤ ਨੂੰ ਗਦਾਰ ਤੇਜਾ ਸਿੰਘ, ਸ੍ਰ: ਸ਼ਾਮ ਸਿੰਘ ਜੀ ਨੂੰ ਵਖਰਿਆਂ ਕਰਕੇ ਆਖਣ ਲਗਾ ਕਿ ਜਦੋਂ ਅੰਗਰੇਜਾਂ ਵਲੋਂ ਪਹਿਲਾਂ ਹੀ ਹਮਲਾ ਹੋਵੇ ਤਾਂ ਤੁਸੀਂ ਮੇਰੇ ਨਾਲ ਹੀ ਪਿਛਾਂਹ ਨੂੰ ਭਾਂਜ ਪਾ ਦੇਣੀ। ਸ੍ਰ: ਸ਼ਾਮ ਸਿੰਘ ਜੀ ਨੂੰ ਇਹ ਗਦਾਰੀ ਦੀ ਗਲ ਜ਼ਹਿਰ ਵਾਂਗ ਕੌੜੀ ਲਗੀ ਤੇ ਆਪ ਨੇ ਗਦਾਰ ਤੇਜਾ ਸਿੰਘ ਨੂੰ ਝਾੜਿਆ ਅਤੇ ਬੜੀ ਘਿਰਣਾ ਕੀਤੀ ਤੇਜਾ ਸਿੰਘ ਨੇ ਅਗੋਂ ਗੁਸੇ ਵਿਚ ਲਾਲ ਪੀਲੇ ਹੋਕੇ ਆਖਿਆ ਕਿ ਅਛਾ "ਜੇ ਤੁਸੀਂ ਏਡੇ ਹੀ ਬਹਾਦਰ ਹੋ ਤਾਂ ਸੁਗੰਦ ਖਾਓ ਕਿ ਮੈਦਾਨ ਛਡਕੇ ਨਹੀਂ ਭਜੋਗੇ, ਕਿਉਂਕਿ ਮੈਨੂੰ ਨਿਸਚਾ ਹੈ ਕਿ ਅਖੀਰ ਦੀ ਬਾਕੀ ਤੁਸੀਂ ਮੇਰੇ ਪਿਛੇ ਪਿਛੇ ਹੀ ਪਿਠ ਦੇਕੇ ਭਜੇ ਆਓਗੇ"

ਉਸ ਵੇਲੇ ਸ: ਸ਼ਾਮ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਅਰਦਾਸਾ ਸੋਧਕੇ ਪ੍ਰਣ ਕੀਤਾ ਕਿ:-

"ਜੇ ਰਬ ਨਾ ਕਰੇ ਕਿ ਸਿੰਘਾਂ ਨੂੰ ਹਾਰ ਹੋ ਗਈ ਤਦ ਮੈਂ ਜਿਉਂਦੇ ਜੀ ਮੋਰਚਾ ਛਡਕੇ ਪਿਛਾਂਹ ਨਹੀਂ ਪਰਤਾਂਗਾਂ"

ਇਧਰ ਤੇਜਾ ਸਿੰਘ, ਸ: ਸ਼ਾਮ ਸਿੰਘ ਜੀ ਨੂੰ ਭਜਣ ਲਈ ਜੋਰ ਦੇ ਰਿਹਾ ਸੀ, ਉਧਰ ਦੂਜੇ ਬੰਨੇ ਅੰਗਰੇਜ਼ਾਂ ਨੇ ਭੀ ਦਿਲ ਛਡੇ ਹੋਏ ਸਨ, ਤੇ ਅੰਗਰੇਜ਼ੀ ਕੈਂਪ ਵਿਚ ਉਨਾਂ ਨੂੰ ਜਿਤ ਤਾਂ ਇਕ ਬੰਨੇ ਰਹੀ ਜਾਨ ਬਚਾਉਣ ਦੇ ਭੀ ਲਾਲੇ ਪਏ ਹੋਏ ਸਨ। ਅੰਤ ਸਮਾਂ ਨੇੜੇ ਜਾਣਕੇ ਲਾਰਡ ਹਾਰਡਿੰਗ ਨੇ ਆਪਣੇ ਆਪਨੂੰ ਜੰਗ ਵਿਚ ਜੂਝ ਕੇ ਮਰਨ ਲਈ ਪੂਰੀ ਤਿਆਰੀ ਕਰ ਲਈ ਅਤੇ ਆਪਣੇ ਲੜਕੇ ਨੂੰ ਆਪਣੇ ਤਗਮੇ ਤੇ ਹੋਰ ਜਰੂਰੀ ਸੁਨੇਹੇ ਦੇਕੇ ਪਿਛਾਂਹ ਵਾਪਸ ਭੇਜ ਦਿਤਾ ਸੀ।

ਇਧਰੋਂ ਸ: ਸ਼ਾਮ ਸਿੰਘ ਜੀ ਦੁਸਮਨਾਂ ਨੂੰ ਭਾਂਜੜਾਂ ਪੌਣ ਦੀਆਂ ਸਕੀਮਾਂ ਸੋਚ ਰਿਹਾ ਸੀ।

ਸਵੇਰੇ ਉਠਦਿਆਂ ਹੀ ਚਿਟੀ ਦੁਧ ਧਫ਼ ੨ ਕਰਦੀ ਪੁਸਾਕ ਪਹਿਨਕੇ ਨੂਰਾਨੀ ਚਿਟੇ ਦਾਹੜੇ

ਨਾਲ ਫਰਿਸਤਿਆਂ ਦਾ ਰੂਪ ਧਾਰੀ ਚਿਟੀ ਘੋੜੀ ਤੇ ਸਵਾਰ ਹੋ ਸਤ ਹਜਾਰ ਜਵਾਨਾਂ ਨੂੰ ਆਪਣੀ ਕਮਾਨ ਥਲੇ ਲੈਕੇ ੧੦ ਫਰਵਰੀ ਸੰਨ੧੮੪੬ ਈਸਵੀ ਨੂੰ ਦੁਸ਼ਮਨਾਂ ਨੂੰ ਭਾਜੜਾਂ ਪਉਣ ਵਾਲਾ ਕਹਿਰ ਦਾ ਹਲਾ ਬੋਲ ਦਿਤਾ। ਇਸ ਘਮਸਾਨ ਦੇ ਜੰਗ ਸਮੇਂ ਅੰਗਰੇਜਾਂ ਵਲੋਂ ਜਵਾਬ ਵਿਚ ਤਿੰਨ ਹਲੇ ਬੜੇ ਭਾਰੀ ਜੋਰ ਜੋਰ ਦੇ ਹੋਏ।

ਦੁਸ਼ਮਨਾਂ ਦੇ ਹਲੇ ਕਲਗੀਧਰ ਦੇ ਸੂਰਮਿਆਂ ਨੇ ਬੜੀ ਬਹਾਦਰੀ ਅਤੇ ਦਲੇਰੀ ਨਾਲ ਰੋਕੇ, ਤੇ ਅਗੋਂ ਜਵਾਬੀ ਹਮਲਿਆਂ ਨਾਲ ਉਨਾਂ ਦੇ ਮੂੰਹ ਭਵਾ ਦਿਤੇ। ਸਿੰਘਾਂ ਦੇ ਟਾਕਰੇ ਦੀ ਤਾਬ ਨਾ ਲਿਆਉਂਦਿਆਂ ਹੋਇਆਂ ਵੈਰੀ ਦੇ ਪੈਰ ਥਿੜਕ ਰਹੇ ਸਨ, ਤੇ ਪੈਤੜਿਆਂ ਤੋਂ ਉਖੜਕੇ ਪਿਛਾਂਹ ਨੂੰ ਭਾਂਜ ਖਾਣ ਵਾਲੇ ਹੀ ਸਨ, ਜੁ ਉਲਟੀ ਗਲ ਬਣੀ, ਅਤੇ ਗਦਾਰਾਂ ਦੇ ਸ: ਨਿਮਕ ਹਰਾਮ ਤੇਜਾ ਸਿੰਘ, ਸਿੰਘਾਂ ਨੂੰ ਭਾਜ ਦੇਣ ਤੇ ਬੇਦਿਲਿਆਂ ਕਰਨ ਲਈ ਗੁੰਦੀ ਗੋਂਦ ਅਨੁਸਾਰ ਆਪਣੇ ਸਾਥੀਆਂ ਸਮੇਤ ਮੈਦਾਨ ਜੰਗ ਵਿਚੋਂ ਪਿਛਾਂਹ ਨੂੰ ਵਾਪਸ ਉਠ ਨਸਿਆ। ਦਰਿਆ ਪਾਰ ਲੰਘਕੇ ਉਸਨੇ ਉਹ ਧ੍ਰੋਹ ਕਮਾਇਆ ਜੋ ਰਹਿੰਦੀ ਦੁਨੀਆਂ ਤਕ ਸਿਖ ਕੌਮ ਨੂੰ ਯਾਦ ਰਹੇਗਾ, ਅਰਥਾਤ ਸਤਿਲੁਜ ਦੇ ਪਾਰ ਕਰਨ ਵਾਲਾ ਬੇੜੀਆਂ ਦਾ ਪੁਲ ਤੋੜ ਗਿਆ, ਤਾਂ ਜੋ ਸਿੰਘਾਂ ਨੂੰ ਪਿਛੋਂ ਕਿਸੇ ਤਰਾਂ ਹੋਰ ਫੌਜੀ ਸਹਾਇਤਾ ਤੇ ਰਸਤ ਬਸਤ ਦੀ ਮਦਦ ਨਾ ਪਹੁੰਚੇ, ਤੇ ਜੇ ਧਕੀਦੇਂ ਧਕੀਦੇਂ ਦਰਯਾ ਵਲ ਭੀ ਆਉਣ ਤਾਂ ਖੁਆਜਾ ਖਿਜਰ ਦੀ ਭੇਟ ਹੋ ਜਾਣ। ਆਹ! ਕਿਤਨਾ ਵਿਸਾਹਘਾਤ ਹੈ।

ਪਰ ਸ੍ਰ: ਸ਼ਾਮ ਸਿੰਘ ਜੀ ਦਲੇਰ ਮਰਦਾਂ ਵਾਂਗ ਪੂਰੀ ਸੂਰਮਤਾਈ ਨਾਲ ਸਿੰਘਾਂ ਨੂੰ ਹਲਾ ਸ਼ੇਰੀ ਦੇਕੇ ਦੁਸ਼ਮਨ ਦਾ ਮੁਕਾਬਲਾ ਕਰਵਾ ਰਿਹਾ ਸੀ। ਇਸ ਘਟਨਾ ਦਾ ਉਸਦੇ ਦਿਲ ਤੇ ਰੰਚਕ ਮਾਤ੍ਰ ਵੀ ਅਸਰ ਨਹੀ ਹੋਇਆ ਸੀ। ਜਿਸ ਥਾਂ ਤੋਂ ਫੌਜ ਜ਼ਰਾ ਥਿੜਕਦੀ ਅਤੇ ਮੋਰਚਾ ਟੁਟਣ ਲਗਦਾ, ਉਸ ਥਾਂ ਤੇ ਇਹ ਸੂਰਮਾਂ ਸ਼ੇਰਾਂ ਵਾਗ ਬੁਕਦਾ, ਤੇ ਹਰਨਾਂ ਵਾਂਗ ਚੁੰਗੀਆਂ ਭਰਦਾ ਜਾ ਪੁਜਦਾ ਸੀ ਅਤੇ ਲਲਕਾਰੇ ਮਾਰਕੇ ਆਖਦਾ ਸੀ "ਕੀ ਖਾਲਸਾ ਜੀ ਅਸੀਂ ਹਾਰਕੇ ਪੰਜਾਬ ਵਿਚ ਇਹ ਦਾਹੜੀਆਂ ਲੈਕੇ ਜਾਂਵਾਂਗੇ? ਹੁਣ ਖਿੜੇ ਮਥੇ ਸਿਧੇ ਹੋਕੇ ਸ਼ਹੀਦ ਹੋਵੋ ਯਾਂ ਦਿਲੀ ਦਾ ਰਾਹ ਫੜੋ"

ਇਸ ਲਹੂ ਡੋਲਵੀਂ ਲੜਾਈ ਦੇ ਸਮੇ ਸ: ਸ਼ਾਮ ਸਿੰਘ ਦਾ ਵਹਾਬੀ ਸਈਸ ਨਾਲ ਸੀ। ਜਿਸ ਸਮੇਂ ਗੋਲੀ ਨਾਲ ਸਰਦਾਰ ਦਾ ਘੋੜਾ ਮਾਰਿਆ ਗਿਆ ਤਾਂ ਵਹਾਬੀ ਨੇ ਝਟ ਪਟ ਫੁਰਤੀ ਨਾਲ ਰਣ ਤਤੇ ਵਿਚ ਹੀ ਦੂਜਾ ਘੋੜਾ ਲੈ ਜਾਕੇ ਆਪਨੂੰ ਉਸਤੇ ਸਵਾਰ ਕਰਾ ਦਿਤਾ। ਇਸ ਸਮੇਂ ਜਦ ਸਰਕਾਰ ਨੇ ਭਯੰਕਰ ਜੰਗ ਦੇ ਨਤੀਜੇ ਨੂੰ ਜਾਚ ਲਿਆ ਤਾਂ ਵਹਾਬੀ ਨੂੰ ਪਿਛੇ ਮੁੜ ਜਾਣ ਲਈ ਹੁਕਮ ਦੇਕੇ ਸਨੇਹਾ ਦਿਤਾ ਕਿ "ਅਟਾਰੀ ਜਾਕੇ

ਆਖ ਦੇਵੀਂ ਕਿ ਅਸੀਂ ਹੁਣ ਜਿਉਂਦੇ ਜੀ ਅਟਾਰੀ ਵਾਪਸ ਨਹੀਂ ਆਉਂਦੇ"

ਦੁਸ਼ਮਨ ਦੀ ਫੌਜ ਵਲੋਂ ਪੂਰੇ ਜ਼ੋਰ ਨਾਲ ਇਕ ਸਾਰ ਬਝਵੀਂ ਗੋਲਾ ਬਾਰੀ ਹੋਣ ਲੱਗੀ ਤਾਂ ਸਿੰਘ ਪਿਛਾਂਹਾਂ ਹਟਦੇ ੨ ਦਰਯਾ ਵਲ ਹਟੇ ਤੇ ਗੋਲਿਆਂ ਦੀ ਮਾਰ ਦੇ ਮਾਰੇ ਕੁਝ ਮੈਦਾਨੇ ਜੰਗ ਵਿਚ ਸ਼ਹੀਦ ਹੋ ਗਏ ਤੇ ਬਾਕੀ ਦੇ ਦਰਯਾ ਬੁਰਦ ਹੋ ਗਏ। ਜਿਸ ਵਕਤ ਜਿਤੀ ਬਾਜੀ ਗਦਾਰਾ ਦੀ ਬੇਈਮਾਨੀ ਹਰਦੀ ਨਜ਼ਰ ਆਈ ਤਦ ਸ: ਸ਼ਾਮ ਸਿੰਘ ਜੀ ਨੇ ਬੜੀ ਨਿਰਭੈਤਾ ਅਤੇ ਦਲੇਰੀ ਨਾਲ ਤਲ-ਵਾਰ ਘੁਮਾਉਂਦਿਆਂ ਮੈਦਾਨ ਜੰਗ ਵਿਚ ਸ਼ੇਰ ਵਾਂਗ ਕੁਦਕੇ ਅੰਗਰੇਜ਼ਾਂ ਦੀ ਪੰਜਾਹ ਨੰਬਰ ਪਲਟਨ ਤੇ ਜਾ ਪਏ। ਇਸ ਸਮੇਂ ਜਿਸ ਦਲੇਰੀ ਨਾਲ ਆਪਨੇ ਤਲਵਾਰ ਵਾਹੀ ਅਤੇ ਤਲਵਾਰਾਂ ਨਾਲ ਤਲਵਾਰਾਂ ਭਿੜਾਕੇ ਅਗ ਦੇ ਚੰਗਿਆੜੇ ਕਢਕੇ ਦੁਸ਼ਮਨ ਦੀਆਂ ਅਖਾਂ ਚੁੰਧਿਆ ਦਿਤੀਆਂ। ਇਸ ਨਕਸ਼ੇ ਨੂੰ ਸਹੀ ਤੌਰ ਤੇ ਸਮਝਨ ਲਈ ਸ੍ਰੀ ਦਸਮੇਸ ਜੀ ਦੇ ਸ੍ਰੀ ਭਗਾਉਤੀ ਸਤੋਤਰ ਵਾਲੇ ਇਹ ਵਾਕ ਬੜੀ ਸਹਾਇਤਾ ਦੇ ਸਕਦੇ ਹਨ।

" ਜਬੈ ਮਿਆਨ ਤੇ ਕੋ ਸੜਕੇ ॥
ਪਰਲੈ ਕਾਲਕੇ ਸਿੰਧ ਬੱਕੇ ਬੱੜਕੇ॥
ਧਸੈ ਖੇਤ ਲੈ ਹਾਥ ਜੋ ਤੁਹਿ ਸੂਰਾ॥
ਭਿਰੇ ਸਾਮੁਹੇ ਸਿਧ ਸਵਿਤ ਸੂਰਾ॥
ਕਰੇ ਹਾਥ ਦ੍ਵੈ ਕਾਢਕੇ ਮਿਆਨ ਮੈ ਤੇ॥
ਫਤਹਿ ਪਾਇ ਹੈ ਬੀਰ ਮੈਦਾਨ ਮੈ ਤੈ॥
ਕਟਕ ਸਤ੍ਰੂ ਮੈ ਹਵੈ ਝਟਕ ਅਗਰ ਬਹਿ॥
ਬਰੈਂ ਦੇਵ ਕੰਨਯਾ ਭੁਗੈ ਸੁਰਗ ਵਾਹੈ॥
ਮਹਾਂ ਖੇਤ ਮੈ ਕਰੈ ਹਾਥ ਜੇਤੇ॥
ਬਸੈ ਸੁਰਗ ਮੈ ਬਰਸ ਹਜਾਰ ਤੇਤੇ॥
ਸਮਹ ਸਾਮੁਹੇ ਸੀਸ ਤੋ ਪੈੜ ਛਵਾਵੈ॥
ਮਹਾਂ ਭੂਪ ਹੋਇ ਅਵਤਰੈ ਰਾਜ ਪਾਵੈ॥

( ਸ੍ਰੀ ਭਗਾਉਤੀ ਸਤੋਤਰ )

ਸ: ਸ਼ਾਮ ਸਿੰਘ ਜੀ ਦੀ ਇਸ ਬਹਾਦਰੀ ਦੇ ਹਾਲ ਕਈ ਅੰਗਰੇਜ ਲੇਖਕਾਂ ਨੇ ਵੀ ਬੜੀ ਚੰਗੀ ਤਰਾਂ ਲਿਖੇ ਹਨ।

ਸ: ਸ਼ਾਮ ਸਿੰਘ ਜੀ ਨੇ ਅੰਗਰੇਜਾਂ ਦੀ ਫੌਜ ਨੰ: ੫੦ ਪਲਟਨ ਵਲ ਵਧਦਿਆਂ ਹੀ ਆਪਣੇ ਬੀਰ ਬਹਾਦਰ ਸਿਪਾਹੀਆਂ ਨੂੰ ਆਪਣੇ ਪਿਛੇ ਆਉਣ ਲਈ ਵੰਗਾਰਿਆ। ਇਸ ਸਮੇਂ ਪੰਜਾਹ ਜਵਾਨ ਲਲਕਾਰੇ ਮਾਰਦੇ ਆਪਦੇ ਪਿਛੇ ਮੌਤ ਲਾੜੀ ਨੂੰ ਵਰਨ ਲਈ ਕੁਦ ਪਏ।

ਇਹ ਭੀ ਲੜਾਈ ਦੇ ਜੋਰ ਨਾਲ ਦਰਿਆ ਵਲ ਨੂੰ ਧਕੇ ਗਏ, ਅਤੇ ਆਪਣੇ ਪਹਿਲੇ ਸਾਥੀਆਂ ਵਾਂਗ ਹੀ ਦਰਿਆ ਵਿਚ ਰੁੜ ਗਏ।

ਸ: ਸ਼ਾਮ ਸਿੰਘ ਜੀ ਨੂੰ ਸਤ ਗੋਲੀਆਂ ਲਗੀਆਂ ਪਰ ਆਪਨੇ ਬਹਾਦਰਾਂ ਵਾਲੇ ਕੀਤੇ ਕੌਲਾਂ ਅਨੁਸਾਰ ਪਿਛਾਂਹ ਪੈਰ ਨਾ ਪਾਇ ਅਤੇ ਬੜੀ ਬਹਾਦਰੀ ਤੇ ਦਲੇਰੀ ਨਾਲ ਅਗੇ ਹੀ ਵਧਦਾ ਗਿਆ ਤੇ ਅਖੀਰ ਨੂੰ ਰਣ

ਤਤੇ ਵਿਚ ਸੂਰਮਿਆਂ ਵਾਂਗ ਜੂਝਦਾ ਜੂਝਦਾ, ਸਿਖ ਸੈਨਾ ਦਾ ਭੂਖਣ, ਮਹਾਨ ਜੋਧਾ, ਧਰਤੀ ਤੇ ਡਿਗਕੇ ਸ਼ਹਾਦਤ ਪਾ ਗਿਆ ਤੇ ਸਿਖ ਇਤਹਾਸ ਵਿਚ ਆਪਣਾ ਨਾਮ ਸਦਾ ਲਈ ਰੌਸ਼ਨ ਕਰ ਗਿਆ।

## ਅਟਾਰੀ ਲਿਆਕੇ ਸਸਕਾਰ ਕਰਨਾ।

ਜਿਸ ਵੇਲੇ ਲੜਾਈ ਬੰਦ ਹੋਈ, ਤਦ ਸ: ਸ਼ਾਮ ਸਿੰਘ ਜੀ ਦੇ ਨੌਕਰਾਂ ਚ ਕਰਾਂ ਨੇ ਦਰਿਯਾ ਲੰਘ ਕੇ ਅੰਗ੍ਰੇਜ਼ ਅਫਸਰਾਂ ਪਾਸੋਂ, ਸਰਦਾਰ ਦੀ ਲੋਥ ਚੁਕਣ ਦੀ ਆਗਿਆ ਮੰਗੀ ਜੋ ਮਿਲ ਗਈ।

ਆਪਦੀ ਲੋਥ ਚਿਟੇ ਦਾਹੜੇ ਤੇ ਚਿਟੇ ਪੁਸ਼ਾਕੇ ਦੀ ਨਿਸ਼ਾਨੀ ਨਾਲ ਛੇਤੀ ਹੀ ਪਛਾਣੀ ਗਈ। ਆਪ ਦੀ ਲੋਥ ਢੇਰ ਸਾਰੀਆਂ ਲੋਥਾਂ ਦੇ ਹੇਠੋਂ ਮਿਲੀ ਸੀ। ਮੁਲਾਜ਼ਮ ਇਸ ਨੂੰ ਲੈਕੇ ਭਾਵ ੧੨ ਫਰਬਰੀ ਨੂੰ ਅਟਾਰੀ ਪੁਜੇ। ਕੀਮਖਾਬ ਤੇ ਹੋਰ ਕੀਮਤੀ ਦੁਸ਼ਾਲੇ ਪਾਕੇ ਆਪ ਦੀ ਅਰਥੀ ਕਢੀ ਗਈ ਤੇ ਅਰਦਾਸਾ ਸੋਧਕੇ ਆਪ ਦਾ ਸਸਕਾਰ ਕੀਤਾ ਗਿਆ॥

ਆਪ ਦੀ ਲੋਥ ਅਟਾਰੀ ਪੁਜਨ ਤੋਂ ਪਹਿਲਾਂ ਹੀ ਆਪ ਦੀ ਧਰਮ ਪਤਨੀ "ਮਾਈ ਦਾਸੀ" ਸ੍ਰ: ਸ਼ਾਮ ਸਿੰਘ ਜੀ ਦੇ ਵਿਆਹ ਵਾਲੇ ਕਪੜਿ-ਆਂ ਨਾਲ ਸਤੀ ਹੋ ਚੁਕੀ ਸੀ। ਕਿਉਂਕਿ ਉਸ ਨੂੰ ਸਰਦਾਰ ਦੇ ਮੁੜ ਜੀਉਂਦੇ ਜੀ ਇਥੇ ਨਾ ਔਣ ਦੇ ਪ੍ਰਣ ਦਾ ਪਤਾ ਲਗ ਚੁਕਾ ਸੀ॥

ਪੰਜਾਬ ਵਿਚ ਇਹ ਸਭਤੋਂ ਅਖੀਰਲੀ ਸਤੀ ਹੈ। ਦੰਪਤੀ ਦੀ ਸਮਾਧ ਇਸ ਵੇਲੇ ਸਰਦਾਰਾਂ ਦੇ ਬਾਗ਼ ਵਿਚ ਮੌਜੂਦ ਹੈ। ਸਮਾਧ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਤੇ ਪਾਠ ਹੁੰਦਾ ਹੈ। ਲੋਕੀਂ ਸ਼ਰਧਾ ਨਾਲ ਇਥੇ ਔਂਦੇ ਹਨ। ਮਥੇ ਟੇਕਦੇ ਹਨ॥

ਇਸ ਤਰਾਂ ਇਹ ਬਲੀ ਜੋਧਾ, ਧਰਮਗ ਸੂਰਮਾ, ਆਪਣੇ ਕੀਤੇ ਕੌਲ ਨੂੰ ਸਿਰ ਧੜ ਦੀ ਬਾਜੀ ਲਾ ਪੂਰਾ ਕਰ ਗਿਆ।

-:[ ਸਮਾਪਤ ]:-



**ਨੋਟ:**—ਚੰਦਨ ਦੇ ਪਾਠਕ ਅਪਣਾ ਚੰਦਾ ਮਨੀਆਰਡਰ ਦੁਆਰਾ ਭੇਜਕੇ ਸੰਗਤ ਨੂੰ ਵੀ.ਪੀ.ਦੇ ਵਾਧੂ ਖਰਚ ਤੋਂ ਬਚਾਉਣ ਤੇ ਗ੍ਰਾਹਕਾਂ ਦੀ ਸੰਖਿਆ ਵਧਾਕੇ ਸੰਗਤ ਵਲੋਂ ਕੀਤੇ ਜਾ ਰਹ ਧਰਮ ਪ੍ਰਚਾਰ ਦੇ ਕੰਮ ਵਿਚ ਵਾਧਾ ਕਰਨ ਦੀ ਖੇਚਲ ਕਰਨ। ਮੈਨੇਜਰ



# ਪਰਚਾਰ ਦੀ ਰੌ ਨੂੰ ਜਾਰੀ ਰਖਨ ਲਈ

## ਗੁਰਪੁਰਬ ਦੀ ਖੁਸ਼ੀ ਵਿਚ ਚੰਦਾ ਘਟਾ ਦਿਤਾ ਗਿਆ

## ਅਸੀਂ ਸੇਵਾ ਵਿਖੇ ਤਤ ਪਰ ਰਹਾਂਗੇ, ਤੁਸੀਂ ਆਪਣਾ ਫਰਜ਼ ਪਛਾਣੋ !

## ਪਾਠਕਾਂ ਦੇ ਚਰਨਾਂ ਵਿਚ ਅਰਜੋਈ !!

## " ਪੰਥ ਸੇਵਕ ਸੰਗਤ " ਦਾ ਐਲਾਨ



ਪਿਆਰੇ ਖਾਲਸਾ ਜੀਉ !

ਵਾਹਿਗੁਰੂ ਦੀ ਆਗਿਆ ਅਨੁਸਾਰ ਸਾਜੇ ਨਿਵਾਜੇ ਖਾਲਸਾ ਪੰਥ ਵਿਚ, ਗੁਰਬਾਣੀ ਦਾ ਅਲੌਕਿਕ ਤੇ ਅਤੁਟ ਭੰਡਾਰ ਹੈ, ਦੁਨੀਆਂ ਭਰ ਦੇ ਸਾਰੇ ਮਤ ਮਤਾਂਤਰਾਂ ਨਾਲੋਂ ਅਜੇਹੇ ਉੱਚੇ ਤੇ ਸੁੱਚੇ ਆਲਮਗੀਰ ਅਸੂਲ ਹਨ, ਜੋ ਹਰ ਤਰਾਂ ਕਰਕੇ ਹਰ ਪ੍ਰਾਣੀ ਮਾਤਰ ਲਈ ਪਾਰਸ ਪ੍ਰਸਿਧ ਹੋ ਚੁਕੇ ਹਨ।

"ਪੂਰੇ ਕਾ ਕੀਆ ਸਭ ਕਿਛ ਪੂਰਾ" ਦੇ ਵਾਕ ਅਨੁਸਾਰ ਪੂਰਨ ਪੁਰਖ ਦਾ ਕੀਤਾ ਹੋਇਆ ਸਭੋ ਕਿਛ ਪੂਰਾ ਹੈ।

ਇੰਨਾਂ ਹੀ ਅਸੂਲਾਂ ਦਾ ਪਰਚਾਰ ਕਰਨ, ਤੇ ਗੁਰਬਾਣੀ ਦਾ ਅਤੁਟ ਪਰਵਾਹ ਚਲਾਵਨ ਲਈ, ਸ੍ਰੀ ਗੁਰੂ ਨਾਨਕ ਦੇਵ ਜੀ ਨੇ, ਓਸ ਬਿਖੜੇ ਸਮੇਂ ਅੰਦਰ, ਰਾਸ-ਕੁਮਾਰੀ ਤੋਂ ਤਿਬਤ ਦੀਆਂ ਬਰਫਾਨੀ ਚੋਟੀਆਂ ਤੱਕ, ਤੇ ਬਗਦਾਦ ਦੀਆਂ ਕੰਧਾਂ ਤੋਂ ਚੀਨ ਦੀਆਂ ਪਹਾੜੀਆਂ ਤੱਕ ਬਿਖੜੇ ਰਾਹਾਂ ਦੇ ਸਫਰ ਝਾਲਕੇ, ਰੇਤ, ਅੱਕ ਦਾ ਅਹਾਰ ਕਰ, ਰੋੜਾਂ ਪੁਰ ਲੇਟ, ਆਪਣਿਆਂ ਬਗਾਨਿਆਂ ਪਾਸੋਂ ਤਾਹਨੇ, ਤੇ ਕੌੜੇ ਵਾਕ ਸੁਣਕੇ ਵੀ ਥਾਂ ਥਾਂ ਪੁਜਕੇ "ਸਤਿ ਕਰਤਾਰ" ਦੀ ਅਲਖ ਜਗਾਈ ਸੀ ਤੇ ਵਾਹਿਗੁਰੂ ਤੋਂ ਭੁਲੀ ਲੁਕਾਈ ਨੂੰ ਦੇਸ, ਕਾਲ, ਮੱਤ ਦੀ ਮਰਯਾਦਾ ਤੋਂ ਕਿਨਾਰੇ ਰਹਿੰਦਿਆਂ ਹੋਇਆ ਉਪਦੇਸ਼ ਕੀਤਾ ਸੀ। ਇਸੇ ਸਿਖ ਪੰਥ ਦੀ ਨੀਂਹ ਨੂੰ ਪਕਿਆਂ ਕਰਨ ਲਈ ਸਤਿਗੁਰਾਂ ਨੇ ਅਨੇਕਾਂ ਘਾਲਨਾ ਘਾਲੀਆਂ, ਚੌਹਾਂ ਸਾਹਿਬ ਜਾਦਿਆਂ ਤੇ ਹਜਾਰਾਂ ਗੁਰ ਸਿਖਾਂ ਨੇ ਅਪਨੀਆਂ ਕੋਮਲ ਤੇ ਸੁਹਲ ੨ ਜਿੰਦੜੀਆਂ ਘੋਲ ਘੁਮਾ ਘਤੀਆਂ, ਉਸ ਸਮੇਂ ਦੀ ਜ਼ਾਲਮ ਹਕੂਮਤ ਵਲੋਂ

ਬੰਦ ਬੰਦ ਕਟਵਾ, ਖੋਪਰੀਆਂ ਲੁਹਾ, ਚਰਖੜੀਆਂ ਤੇ ਚੜ੍ਹਕੇ ਵੀ, ਆਪਣੇ ਧਰਮ ਤੋਂ ਮੁਖ ਨ ਮੋੜਿਆ।

ਸਤਿਗੁਰਾਂ ਤੇ ਗੁਰਸਿਖਾਂ ਦੇ ਇਹ ਕਠਨ ਕਾਰਨਾਮੇ, ਹਰ ਇਕ ਗੁਰਸਿਖ ਪਾਸੋਂ ਮੰਗ ਕਰਦੇ ਹਨ ਕਿ ਇਸ ਜ਼ਮਾਨੇ ਵਿਚ ਵੀ ਸਿਖ ਧਰਮ ਦਾ ਪਰਚਾਰ ਉਜੇਹੀ ਹੀ ਦ੍ਰਿੜਤਾ, ਦਲੇਰੀ, ਤੇ ਪਕਿਆਈ ਨਾਲ ਕਰੀਏ ਕਿ ਚੌਹਾਂ ਕੂੰਟਾਂ ਵਿਚ ਗੁਰੂ ਬਾਬੇ ਦੀ ਬਾਣੀ ਦਾ ਇਲਾਹੀ ਨਾਦ ਵਜਨ ਲਗ ਜਾਵੇ। ਝਾੜ ਝਾੜ ਵਿਚੋਂ "ਸਤਿ ਕਰਤਾਰ" ਦੀ ਗੂੰਜ ਕੰਨੀਂ ਪਵੇ।

ਪਰ ਜਿਤਨਾਂ ਹੀ ਇਹ ਕਾਰਜ ਲੋੜੀਂਦਾ ਹੈ, ਅਸੀਂ ਉਤਨੇ ਹੀ ਇਸ ਵਲੋਂ ਅਵੇਸਲੇ ਹਾਂ, ਰਾਜਸੀ ਹੱਕ ਪ੍ਰਾਪਤ ਕਰਨ ਦੀ ਦੌੜ ਭਜ ਵਿਚ ਅਜੇਹੇ ਖੁਭ ਗਏ ਹਾਂ ਕਿ ਅਜ ਸਿਖੀ ਪ੍ਰਚਾਰ ਦਾ ਕੰਮ ਸਿਫਰ ਦੇ ਬਰਾਬਰ ਹੀ ਹੈ। ਭਾਵੇਂ ਰਾਜਸੀ ਹੱਕ ਪ੍ਰਾਪਤ ਕਰਨੇ ਬੁਰੀ ਗਲ ਨਹੀਂ, ਪਰੰਤੂ ਇਹ ਗਲ ਵੀ ਤਾਂ ਦੋ ਤੇ ਦੋ = ਚਾਰ ਵਾਂਗ ਅਜੇਹੀ ਨਿਸਚਿਤ ਹੈ ਕਿ ਜੇਕਰ ਸਾਡੀ ਗਿਣਤੀ ਹੀ ਕੁਝ ਨਾ ਹੋਵੇ, ਤਾਂ ਸਾਨੂੰ ਹੱਕ ਕਿਸ ਸਹਾਰੇ ਪ੍ਰਾਪਤ ਹੋਣਗੇ।

ਅਜ ਕਲ ਦੇ ਵਿਦਯੱਕ ਚਾਨਣ ਵਾਲੇ ਜ਼ਮਾਨੇ ਦੀ ਲੋ ਅੰਦਰ ਮੌਖਕ ਪ੍ਰਚਾਰ ਨਾਲੋਂ ਲਿਖਤੀ ਪਰਚਾਰ ਵਧੇਰਾ ਅਸਰਦਾਰ, ਸਹਿਲ ਤੇ ਸਸਤਾ ਮੰਨਿਆ ਗਿਆ ਹੈ, ਅਤੇ ਚਿਰੰਕਾਲ ਤੱਕ ਕਾਇਮ ਰਹਿਨ ਵਾਲਾ ਜਾਣਿਆ ਗਿਆ ਹੈ।

ਇਸੇ ਲੋ। ਅੰਦਰ "ਪੰਥ ਸੇਵਕ ਸੰਗਤ" ਦੇ ਮੁਠੀ ਭਰ ਸੰਗੀਆਂ ਨੇ ਪਿਛਲੇ ਛੇ ਸਾਲ ਤੋਂ, ਹੈਂਡ ਬਿਲਾ, ਟ੍ਰੈਕਟਾਂ, ਰਸਾਲਿਆਂ ਦਵਾਰਾ ਪਰਚਾਰ ਦੇ ਇਸ ਲੋੜੀਦੇ ਕੰਮ ਨੂੰ ਅਰੰਭਿਆ ਹੋਇਆ ਹੈ। ਜੋ ਕਿਸੇ ਸਜਨ ਪਾਸੋਂ ਗੁਝਾ ਨਹੀਂ।

ਰਸਾਲਾ "ਚੰਦਨ" ਵੀ ਇਸੇ ਦੀ ਇਕ ਸ਼ਾਖ ਹੈ।

ਲੜਾਈ ਦੇ ਕਾਰਨ, ਕਾਗਜ਼, ਛਪਾਈ ਤੇ ਹੋਰ ਛਪਾਈ ਦਾ ਸਾਮਾਨ ਇਤਨਾ ਮਹਿੰਘਾ ਹੋਗਿਆ ਹੈ ਚੁੱਪ ਹੀ ਭਲੀ ਹੈ!

"ਪੰਥ ਸੇਵਕ ਸੰਗਤ" ਨੇ ਇਕ ਅੱਤ ਕਹਿਰ ਦੇ ਸਮੇਂ, ਸੈਂਕੜੇ ਰੁਪਇਆਂ ਦਾ ਘਾਟਾ ਸਹਿਕੇ, ਤੇ ਕਰਜ਼ੇ ਦਾ ਬੋਝ ਚੁਕਕੇ ਵੀ ਗੁਰ ਸੰਗਤਾਂ ਦੇ ਆਸਰੇ ਇਸ ਪਰਚਾਰ ਦੀ ਚਲੀ ਹੋਈ ਰੋ ਨੂੰ ਜਾਰੀ ਰਖਨ ਦਾ ਹੀ ਫੈਸਲਾ ਕੀਤਾ ਹੈ। ਤੇ ਇਸ ਅਤਿ ਮਹਿੰਘਾਈ ਦੇ ਸਮੇ ਵੀ "ਜਗਤ ਗੁਰੂ" ਸ੍ਰੀ ਗੁਰੂ ਨਾਨਕ ਦੇਵ ਜੀਦੇ ਅਵਤਾਰ ਧਾਰਨ ਦੇ ਗੁਰਪੁਰਬ ਦੀ ਖੁਸ਼ੀ ਵਿਚ, "ਚੰਦਨ" ਦਾ ਚੰਦਾ ਅਗੇ ਲਈ ੫) ਦੇ ਥਾਂ ੪) ਰੁਪਏ ਸਾਲਾਨਾ ਕਰ ਦਿਤਾ ਹੈ।

ਅਸੀਂ ਸਮੂਹ ਗੁਰਸਿਖਾਂ, "ਚੰਦਨ" ਦੇ ਪਾਠਕਾਂ ਪਾਸ ਦੁਇ ਕਰ ਜੋੜ ਅਤੇ ਨਿੰਮ੍ਰਤਾ ਸਹਿਤ ਇਹ ਅਰਜ਼ ਕਰਦੇ ਹਾਂ ਕਿ ਸ੍ਰੀ ਕਲਗੀਧਰ ਪਿਤਾ ਦੀ ਮੇਹਰ ਨਾਲ ਅਸੀਂ ਆਪਦੀ ਸੇਵਾ ਵਿਖੇ ਇਸੇ ਹੀ ਤਰਾਂ ਤਤਪਰ ਰਹਾਂਗੇ, ਦਿਨੋ ਦਿਨ "ਚੰਦਨ" ਦੀ ਸ਼ਾਨ ਨੂੰ ਵਧਾਉਣ ਲਈ ਉਦਮ ਜਾਰੀ ਰਖਾਂਗੇ।

ਤੁਸੀ ! ਆਪਣਾ ਫਰਜ਼ ਪਛਾਣੋ। "ਚੰਦਨ" ਦਾ ਹਰ ਇਕ ਪਾਠਕ ਆਪਣਾ ਪਿਛਲਾ ਚੰਦਾ, ਇਸ ਲੇਖ ਨੂੰ ਪੜਦੇ ਸਾਰ ਭੇਜਨ ਦੀ ਕ੍ਰਿਪਾਲਤਾ ਕਰੇ, ਅਤੇ ਘਟੋ ਘਟ ਹਰ ਇਕ ਪਾਠਕ ਇਸਦੇ ਦੋ ਦੋ ਗਾਹਕ ਬਣਾਵੇ। ਸਿਖੀ ਪਰਚਾਰ ਦੀ ਲਗਨ ਰਖਨ ਵਾਲੇ ਸਜਨ ਇਸਦੀ ਤਨ, ਮਨ, ਧਨ ਨਾਲ ਸਹਾਇਤਾ ਕਰਨ। ਕਵੀ ਤੇ ਲਿਖਾਰੀ, ਸਜਨ ਆਪੋ ਆਪਣੇ ਅਮੋਲਕ ਖਿਆਲ ਲਿਖਕੇ ਭੇਜਨ।

"ਚੰਦਨ" ਨੂੰ ਹੋਰ ਚੰਗੇਰਾ ਕਰਨ ਲਈ ਪਾਠਕ ਜਨ ਜੋ ਜੋ ਵੀ ਸੁਭ ਸਲਾਹ ਦੇਣਗੇ, ਅਸੀਂ ਉਨਾਂ ਨੂੰ ਅਖੀਂ ਪਰਨੇ ਹੋਕੇ ਵੀ ਪੂਰਿਆ ਕਰਨ ਤੋਂ ਸੰਕੋਚ ਨਹੀ ਕਰਾਂਗੇ।

ਉਠੋ ! ਬਰਮਾਂ ਨਿਵਾਸੀ ਗੁਰਸਿਖੋ ! ਉਠੋ !! ਤੇ ਇਸ ਦੇਸ ਵਿਚ ਗੁਰ ਸਿਖੀ ਦੀ ਮਹਿਕ ਖਿਲਾਰਨ ਵਾਲੇ ਇਸ "ਚੰਦਨ" ਬੂਟੇ ਨੂੰ ਅਪਣੀ ਮਿਲ ਵਰਤਨ ਤੇ ਮਾਇਆ ਦੇ ਜਲ ਨਾਲ ਸਿੰਚਨ ਕਰੋ, ਤਾਂ ਕਿ ਇਹ ਮਾਇਕ ਔਕੜਾਂ ਵਿਚੋਂ ਨਿਕਲਕੇ, ਵਧੇਰੀ ਮਹਿਕ ਖਿਲਾਰ ਸਕੇ !

ਗੁਰੂ ਪੰਥ ਦਾ ਦਾਸ—ਉਤਮ ਸਿੰਘ ਲਿਖਾਰੀ,
"ਪੰਥ ਸੇਵਕ ਸੰਗਤ"



### ਨਿੰਮ੍ਰਤਾ

ਟਿੱਬੇ ਨੇ ਟੋਏ ਨੂੰ ਪੁਛਿਆ, ਤੂੰ ਕੀ ਕਰਮ ਕਮਾਏ ?
ਝਾਂਬਾਂ ਵਜੇ ਮੇਰੇ ਸਿਰਤੇ, ਪਾਣੀ ਤੁਧ ਵਲ ਜਾਏ॥
ਉਤਰ ਮਿਲਿਆ ਨੀਵੇਂ ਹੋਇਆ, ਰਹੀਏ ਬੜੇ ਸੁਖਾਲੇ॥
ਰੁੱਖ ਹਨੇਰੀ ਡੇਗੀਂ ਜਾਏ, ਘਾਹ ਅਨੰਦ ਮਨਾਏ॥

(ਚੰਦਨਵਾੜੀ)

# ਮੇਰੀ ਪੰਜਾਬੀ ਫੇਰੀ !

## ਸ੍ਰੀ ਅੰਮ੍ਰਿਤਸਰ ਜੀ ਦੀ ਦੀਪਮਾਲਾਂ।

ਵਲੋਂ ਸ੍ਰੀ ਮਾਨ ਸ: ਉਤਮ ਸਿੰਘ ਜੀ ਫੋਰਮੈਨ, ਬੋਡਵਿਨ ( ਬਰਮਾਂ )

[ਪਿਛੋਂ ਤੋਂ ਅਗੇ ੧੩ ਸਤੰਬਰ ੧੯੪੧]

ਦਸਹਿਰੇ ਤੋਂ ੨੦ ਦਿਨ ਪਿਛੋਂ ਦੀਵਾਲੀ ਹੁੰਦੀ ਹੈ। ਚਿਰਕਾਲ ਤੋਂ ਸ਼ਿਮਲਾ ਵੇਖਣ ਦੀ ਲਗੀ ਹੋਈ ਸਧਰ ਨੂੰ ਪੂਰਿਆਂ ਕਰਨ ਲਈ ਮੈਂ ੧੭ ਅਕਤੂਬਰ ਨੂੰ ਸ਼ਿਮਲੇ ਚਲਾ ਗਿਆ। ਸ਼ਿਮਲੇ ਦੇ ਹਾਲ ਕਾਫੀ ਲੰਬੇਰੇ ਹਨ, ਤੇ ਦਾਸ ਨੇ ਪਾਠਕਾਂ ਨਾਲ ਇਕਰਾਰ ਕੀਤਾ ਸੀ ਅਗਲੇ ਪਰਚੇ ਦੀਪਮਾਲਾ ਦੇ ਹਾਲ ਦਿਆਂ-ਗਾ। ਸੋ ਉਸ ਬਚਨ ਨੂੰ ਪੂਰਿਆਂ ਕਰਨ ਲਈ ਸ਼ਿਮਲੇ ਦੇ ਹਾਲਾਂ ਨੂੰ ਅਗੇ ਲਈ ਰਾਖਵੇਂ ਰਖਦਾ ਹੋਇਆ ਹੁਣ ਦੀਪਮਾਲਾ ਦੇ ਹਾਲ ਅੰਕਤ ਕਰਦਾ ਹਾਂ। ੩੦ ਅਕਤੂਬਰ ਨੂੰ ਦੀਵਾਲੀ ਸੀ ਤੇ ਮੈਂ ਵੀ ਪਹਿਲੋਂ ਹੀ ਗਡੀ ਤੇ ਸਵਾਰ ਹੋ ਸ੍ਰੀ ਅੰਮ੍ਰਿਤਸਰ ਜੀ ਜਾ ਪੁਜਾ। ਪਹਿਲੋਂ ਤਰਨ ਤਾਰਨ ਗਿਆ। ਭਾਵੇਂ ਅੰਮ੍ਰਿ-ਤਸਰ ਤੋਂ ਤਰਨ ਤਾਰਨ ਨੂੰ ਕਈ ਸਪੈਸ਼ਲ ਟਰੇਨਾਂ ਵਧੇਰੇ ਗਡੀਆਂ ਲਾਕੇ ਚਲ ਰਹੀਆਂ ਸਨ, ਤੇ ਹਜ਼ਾਰਾਂ ਲਾਰੀਆ, ਟਾਂਗੇ ਚਲ ਰਹੇ ਸਨ। ਫਿਰ ਵੀ ਗਡੀਆਂ ਵਿਚ ਇੰਨੀ ਭੀੜ ਸੀ ਕਿ ਗਡੀ ਵਿਚ ਦਸੀ ਗਿਣਤੀ ਨਾਲੋਂ ਦੂਣੇ ਮਨੁਖ ਸਵਾਰ ਸਨ, ਸੈਂਕੜੇ ਪਾਏਦਾਨਾ ਪੁਰ ਹੀ ਖੜੇ ਲਮਕਦੇ ਜਾ ਰਹੇ ਸਨ। ਤਰਨ-ਤਾਰਨ ਸਟੇਸ਼ਨ ਤੇ, ਜਾਤਰੂਆ ਨੂੰ ਭੇਡਾਂ, ਬਕ-ਰੀਆਂ ਦੇ ਇਜੜ ਨੂੰ ਡਕਣ ਵਾਂਗ ਹੀ ਰੇਲਵੇ ਦਾ ਪਰਬੰਧ ਸੀ। ਕਹਿਣ ਨੂੰ ਭਾਵੇਂ ਕੁਛ ਹੋਵੇ ਰੇਲਵੇ ਦੇ ਅਮਲੇ ਫੈਲੇ ਦਾ ਜਾਤਰੂਆਂ ਨਾਲ ਸਭਯਤਾ ਵਾਲਾ ਸਲੂਕ ਨਹੀਂ ਸੀ। ਸ੍ਰੀ ਤਰਨ ਤਾਰਨ ਪੁਜਕੇ, ਪਹਿਲਾਂ ਸਰੋਵਰ ਵਿਚ ਇਸ਼ਨਾਨ ਕੀਤਾ। ਪੰਚਮ ਪਿਤਾ ਦੇ ਅਸਥਾਨ ਨੂੰ ਸੀਸ ਨਿਵਾਇਆ। ਦਰਸ਼ਨ ਕਰਕੇ ਮਨ ਨੂੰ ਸ਼ਾਂਤ ਕੀਤਾ। ਛੇਤੀ ਮੁੜਨ ਦੀ ਖਿਚ ਵਿਚ ਇਥੋਂ ਕੋਈ ਵਾਕਫੀ ਪ੍ਰਾਪਤ ਕੀਤੇ ਬਿਨਾਂ ਹੀ ਵਾਪਸ ਹੋ ਆਇਆ। ਇਥੋਂ ਦੇ ਸਾਰੇ ਸਮਾਚਾਰ ਜਦੋਂ ਦੂਜੀ ਵੇਰ ਗਿਆ ਸੀ ਉਸ ਸਮੇਂ ਪ੍ਰਾਪਤ ਕੀਤੇ ਹਨ। ਜੋ ਅਗੇ ਜਾਕੇ ਦਿਆਂਗਾ। ਰੇਲਵੇ ਦਾ ਮੌਜ ਮੇਲਾ ਤਾਂ ਵੇਖ ਲਿਆ ਸੀ। ਹੁਣ ਚਿਤ ਵਿਚ ਉਠੇ ਫੁਰਨੇ ਅਨੁਸਾਰ ਟਾਂਗੇ ਤੇ ਚੜ੍ਹਕੇ ਸੜਕ ਦੇ ਰਸਤੇ ਸ੍ਰੀ ਅੰਮ੍ਰਿਤਸਰ ਜੀ ਪੁਜਨਾ ਚੰਗਾ ਜਾਣਿਆ।

ਸੋ ਇਥੋਂ ਇਕ ਟਾਂਗੇ ਤੇ ਸਵਾਰ ਹੋਇਆ। ਰਸਤੇ ਵਿਚ ਹਜ਼ਾਰਾਂ ਪੁਰਸ਼ ਇਸਤਰੀਆਂ, ਵਾਹੋ ਦ੍ਰਾਹੀ ਇਕ ਦੂਜੇ ਤੋਂ ਅਗੇ, ਮੋਟਰਾਂ, ਟਾਂਗਿਆਂ, ਸਾਈਕਲਾਂ, ਘੋੜੀਆਂ, ਬੋਤੀਆਂ ਤੇ ਅਤੇ ਪੈਦਲ ਸ੍ਰੀ ਅੰਮ੍ਰਿਤਸਰ ਜੀ ਨੂੰ ਆ ਰਹੇ ਸਨ। ਸਾਰੇ ਰਾਹ ਇਹ ਨਜ਼ਾਰਾ ਬੜਾ ਹੀ ਮਨਭਾਵਨਾਂ ਦਿਸ ਰਿਹਾ ਸੀ। ਸਚ ਮੁਚ ਹੀ ਇਸ ਨਜ਼ਾਰੇ ਨੂੰ ਵੇਖਕੇ ਬੇਵਸੇ ਹੀ ਮੂੰਹੋਂ ਨਿਕਲਦਾ ਸੀ ਕਿ

> ਗੁਰਮੁਖ ਪੈਰ ਸਕਾਰਥੇ ਗੁਰਮੁਖ ਮਾਰਗ ਚਾਲ ਚਲੰਦੇ॥ ਗੁਰੂ ਦੁਆਰੈ ਜਾਨ ਚਲ ਸਾਧ ਸੰਗਤਿ ਚਲ ਜਾਇ ਬਹੰਦੇ॥ ਧਾਵਨ ਪਰ ਉਪਕਾਰ ਨੋਂ ਗੁਰ ਸਿਖਾਂ ਨੋ ਖੋਜ ਲਹੰਦੇ ॥ ਦੁਬਿਧਾ ਪੰਥ ਨ ਧਾਵਨੀ ਮਾਯਾ ਵਿਚ ਉਦਾਸ ਰਹੰਦੇ॥ ਬੰਦ ਖਲਾਸੀ ਬੰਦਗੀ ਵਿਰਲੇ ਕੋਈ ਹੁਕਮੀ ਬੰਦੇ ॥ ਗੁਰ ਸਿਖਾਂ ਪਰ ਦਖਣਾ ਪੈਰੀਂ ਪੈ ਰਹਿਰਾਸ ਕਰੰਦੇ॥ ਗੁਰ ਚੇਲੇ ਪਰਚੇ ਪਰਚੰਦੇ॥
>
> ( ਵਾਰਾਂ ਭਾਈ ਗੁਰਦਾਸ )

ਰਸਤੇ ਵਿਚ ਬਾਬਾ ਦੀਪ ਸਿੰਘ ਜੀ ਦੇ ਸੀਸ ਲਹਿਣ ਦੇ ਅਸਥਾਨ ਤੋਂ ਥੋੜੀ ਵਾਟ ਪੁਰ ਚੱਬੇ ਪਿੰਡ ਦੀ ਸੰਗਤ ਤੇ ਮਾਤਾ ਸੁਲਖਣੀ ਜੀ ਦੇ ਗੁਰਦੁਵਾਰੇ ਦੀ ਤਰਫੋਂ ਲੰਗਰ ਚਲ ਰਿਹਾ ਸੀ। ਸੇਵਕ ਬੜੇ ਪ੍ਰੇਮ ਨਾਲ ਜਾਤਰੂਆਂ ਨੂੰ ਆਓ ਵੀਰ ਜੀ! ਆਓ ਵੀਰ ਜੀ!! ਗੁਰੂ ਕੇ ਲੰਗਰ ਦਾ ਇਕ ਫੁਲਕਾ ਛਕੋ। ਆਖ ਪ੍ਰੇਰਦੇ ਸਨ ਤੇ ਲੋੜ ਵੰਧ ਪਾਂਧੀ, ਵਿਤ ਅਨੁਸਾਰ ਛਕਕੇ ਰਾਹ ਪੈਂਦੇ ਸਨ। ਮੇਰੇ ਮੁੜਦਿਆਂ ਨੂੰ ਸ੍ਰੀ ਅੰਮ੍ਰਿਤਸਰ ਜੀ ਦੀਆਂ ਪਰਕਰਮਾਂ ਵਿਚ ਇਤਨੀ ਭੀੜ ਹੋ ਚੁਕੀ ਸੀ ਕਿ ਅੰਦਰ ਲੰਘਨ ਦੇ ਸਭ ਰਾਹ ਸੇਵਾਦਾਰਾਂ ਬੰਦ ਕਰ ਦਿਤੇ। ਗੁਰੂ ਕੀ ਨਗਰੀ ਵਿਚ ਥਾਂ ਥਾਂ ਸਿਖਾਂ ਦੇ ਸਿਰਾਂ ਦਾ ਸਮੁੰਦਰ ਹੀ ਉਛਲਿਆ ਹੋਇਆ ਨਜ਼ਰੀ ਪੈਂਦਾ ਸੀ।

ਭਾਈ ਸਾਹਿਬ ਭਾਈ ਲਾਭ ਸਿੰਘ ਜੀ ਸਾਬਕ ਹੈਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਜੀ ਜਿਨਾਂ ਦੇ ਨਾਮ ਨਾਮੀ ਤੋਂ ਬਰਮਾਂ ਨਿਵਾਸੀ ਸਜਨ ਵੀ ਭਲੀ ਪਰਕਾਰ ਜਾਣੂ ਹਨ, ਮਿਲ ਪਏ। ਇਨਾਂ ਦੇ ਪਵਿਤ੍ਰ ਗ੍ਰਿਹਿ ਵਿਖੇ ਨਿਵਾਸ ਕੀਤਾ। ਇਸਤੋਂ ਪਹਿਲਾਂ ਕਿ ਮੈਂ ਦੀਪਮਾਲਾ ਦੇ ਹੋਰ ਹਾਲ ਲਿਖਾਂ।

ਦੀਪਮਾਲਾ ਜਾਂ ਦੀਵਾਲੀ ਦੀ ਇਤਹਾਸਕ ਕਥਾ ਸੰਬੰਧੀ ਅੰਕਤ ਕਰਨਾ ਯੋਗ ਸਮਝਦਾ ਹਾਂ।

## "ਦੀਪਮਾਲਾ ਜਾਂ ਦੀਵਾਲੀ"

ਦੀਵਾਲੀ ਦਾ ਤਿਉਹਾਰ ਵੀ ਭਾਰਤ ਵਰਸ਼ ਦੇ ਸਾਰੇ ਪ੍ਰਾਤਾਂ ਵਿਚ ਬੜੀ ਭਾਰੀ ਸ਼ਾਨ ਸ਼ੌਕਤ ਨਾਲ ਮੰਨਾਯਾ ਜਾਂਦਾ ਹੈ। ਅੱਡ ਅੱਡ ਪ੍ਰਾਤਾਂ ਵਿਚ ਇਸ ਤਿਉਹਾਰ ਸੰਬੰਧੀ ਅਡੋ ਅੱਡ ਖਿਆਲ ਹਨ। ਜਿਸ ਕਰਕੇ ਇਸਦੇ ਕਾਰਣ ਦਾ ਸਹੀ ੨ ਨਿਰਣਾ ਹੋਣਾ ਔਖਾ ਹੈ ਤੇ ਇਸਦੇ ਅਰੰਭ ਹੋਣ ਦਾ ਵੀ ਕੋਈ ਥਹੁ ਨਹੀਂ ਪੈਂਦਾ।

ਜਿਤਨਾਂ ਇਹ ਤਿਉਹਾਰ ਪ੍ਰਾਚੀਨ ਹੈ, ਉਨੇ ਹੀ ਅਸੀਂ ਇਸਦੀ ਅਸਲੀਅਤ ਤੋਂ ਅਗਿਯਾਤ ਹਾਂ। ਸੈਂਕੜੇ ਖੋਜੀ ਖੋਜ ਕਰ ੨ ਕੋਈ ਇਕ ਧੁਰਵਾ ਕਾਇਮ ਨਹੀਂ ਕਰ ਸਕੇ ਕਿ ਇਹ ਤਿਉਹਾਰ ਭਾਰਤ ਵਰਸ਼ ਵਿਚ ਕਿਵੇਂ ਚਲਿਆ ਤੇ ਕਦੋਂ ਚਲਿਆ ਹੈ।

(੧) ਕਈ ਕਹਿੰਦੇ ਹਨ ਕਿ ਇਹ ਵੈਸਾਂ ਦਾ ਤਿਉਹਾਰ ਹੈ, ਇਸੇ ਕਰਕੇ ਵਪਾਰੀ ਲੋਕ ਲਛਮੀ ਦੀ ਪੂਜਾ ਕਰਦੇ ਹਨ ਤੇ ਆਪਣੇ ਲੇਖੇ ਪਤੇ ਦੀਆਂ ਵਹੀਆਂ ਨਵੀਆਂ ਲਾਕੇ ਆਪਣਾ ਵਪਾਰਕ ਵਰਹਾ ਅਰੰਭ ਕਰਦੇ ਹਨ।

(੨) ਕਈ ਸਜਨਾਂ ਦਾ ਖਿਆਲ ਹੈ ਕਿ ਇਸ ਦਿਨ ਸੁਰਸਤੀ ਬਿਸਰਾਮ ਕਰਕੇ ਉਠਦੀ ਹੈ, ਇਸੇ ਕਾਰਨ ਆਮ ਲੋਕੀ ਦੇਵੀ ਦੀ ਪੂਜਾ ਕਰਦੇ ਹਨ ਤੇ ਇਸ ਪਾਸੋਂ ਲਛਮੀ, ਪੁਤ੍ਰ, ਅਰੋਗਤਾ ਦੀ ਮੰਗ ਕਰਦੇ ਹਨ।

(੩) ਕੋਈ ਕਹਿੰਦਾ ਹੈ ਕਿ ਸੌਣ ਭਾਦਰੋਂ ਦੀਆਂ ਬਾਰਸ਼ਾਂ ਨਾਲ ਖੇਤਾਂ ਨੀਵਿਆਂ ਥਾਵਾਂ ਤੇ ਟੋਬਿਆਂ ਵਿਚ ਖੜੋਤਾ ਪਾਣੀ ਤ੍ਰੱਕ ਜਾਂਦਾ ਹੈ। ਜਿਸ ਨਾਲ ਕਈ ਪ੍ਰਕਾਰ ਦੇ ਰੋਗ ਉਤਪੰਨ ਹੋਣ ਦਾ ਭਯ ਹੁੰਦਾ ਹੈ। ਇਸ ਕਰਕੇ ਖੇਤਾਂ, ਟੋਬਿਆਂ, ਤਲਾਵਾਂ ਤੇ ਘਰਾਂ ਵਿਚ ਦੀਵੇ ਜਗਾਕੇ ਹਵਾ ਦੀ ਸੁਧੀ ਦਾ ਪਤਾ ਕੀਤਾ ਹੈ ਕਿ ਹਵਾ ਸੁਧ ਤੇ ਸਾਫ ਹੋ ਗਈ ਜਾਂ ਨਹੀਂ।

ਇਸ ਗਲ ਦਾ ਲੇਖਕ ਨੂੰ ਥੋੜਾ ਜਿਹਾ ਗਿਆਨ ਹੈ ਕਿ ਇਥੇ ਇਕ ਵੇਰ ਮਾਈਨ ਅੰਦਰ ਅਗ ਲਗ ਜਾਣ ਕਰਕੇ, ਅੰਦਰਲੀ ਹਵਾ ਅਗ ਦੇ ਧੂੰਏ ਦੇ ਕਾਰਨ ਗੈਸ ਬਣ ਗਈ, ਤੇ ਇਸ ਹਵਾ ਦਾ ਕੋਈ ਪਤਾ ਨਹੀਂ ਲਗਦਾ ਸੀ ਕਿ ਗੈਸ ਹੈ ਜਾਂ ਨਹੀਂ।

ਆਦਮੀ ਦੇ ਗੈਸ ਵਿਚ ਦਾਖਲ ਹੋਣ ਤੋਂ ਬੇਹੋਸ਼ ਹੋਣ ਤੋਂ ਪਤਾ ਲਗਦਾ ਸੀ ਕਿ ਗੈਸ ਹੈ। ਜਿਸ ਕਰਕੇ ਅੰਦਰ ਜਾਣ ਤੋਂ ਪਹਿਲਾਂ ਮੋਮ ਬਤੀ ਜਲਾਕੇ ਵੇਖਿਆ ਜਾਂਦਾ ਸੀ। ਜਿਥੇ ਗੈਸ ਹੁੰਦੀ ਸੀ, ਓਥੇ ਮੋਮ ਬਤੀ ਨਹੀਂ ਜਲ ਸਕਦੀ ਸੀ, ਝਟ ਆਪਣੇ ਆਪ ਹੀ ਬਿਨਾਂ ਹਵਾ ਤੋਂ ਬੁਝ ਜਾਂਦੀ ਸੀ। ਜਿਸ ਤੋਂ ਪ੍ਰਤੀਤ ਹੁੰਦਾ ਹੈ ਕਿ ਸ਼ਾਇਦ ਕੁਝ ਅਜੇਹਾ ਕਾਰਨ ਹੀ ਦੀਵਾਲੀ ਦਾ ਹੋਵੇ।

(੪) ਬਹੁਤ ਸਾਰੇ ਲੋਕਾਂ ਦਾ ਤੇ ਪੰਜਾਬ ਤੇ ਮਧ ਪ੍ਰਾਂਤ ਵਿਚ ਤਾਂ ਆਮ ਖਿਆਲ ਹੈ ਕਿ ਸ੍ਰੀ ਰਾਮ ਚੰਦਰ ਜੀ ਜਦੋਂ ਲੰਕਾ ਪਤੀ ਰਾਵਣ ਨੂੰ ਮਾਰਕੇ, ਭਾਰਤੀਸ ਕਾਰੀਗਰਾਂ ਦੇ ਬਣਾਏ ਹੋਏ "ਪੁਸ਼ਪਕ-ਵਿਯੋਮਯਾਨ" (ਉਡਨ ਖਟੋਲੇ) ਵਿਚ ਬੈਠਕੇ ਲੰਕਾਂ ਤੋਂ ਸਾਰੀ ਦਿਹਾੜੀ ਵਿਚ ਅਜੁਧਯਾ ਪੁਜੇ ਸਨ ਤਾਂ ਆਪਦੀ ਆਉ ਭਾਗਤ ਵਿਚ ਅਜੁਧਯਾ ਨਿਵਾਸੀ ਸਜਣਾਂ ਨੇ ਘਰ ਘਰ ਵਿਚ ਖੁਸ਼ੀਆਂ ਮਨਾਈਆਂ, ਤੇ

ਦੀਵੇ ਜਗਾਏ। ਉਸੇ ਸਮੇਂ ਤੋਂ ਇਹ ਤਿਉਹਾਰ ਚਲਿਆ ਹੈ।

(੫) ਇੰਨਾਂ ਸਤਰਾਂ ਦੇ ਲੇਖਕ ਨੂੰ ਸੰਨ ੧੯੧੫ ਵਿਚ ਸਵਰਗਵਾਸੀ ਸ: ਦੀਵਾਨ ਸਿੰਘ ਜੀ ਲਾਸ਼ੋ ਨੇ ਇਕ ਨਵੀਂ ਹੀ ਕਹਾਣੀ ਦਸੀ ਸੀ, ਜੋ ਉਹਨਾਂ ਕਿਸੇ ਬਹੁਤ ਹੀ ਬਿਰਧ ਤੇ ਮਹਾਂ ਵਿਦਵਾਨ ਪੰਡਤ ਪਾਸੋਂ ਸੁਣੀ ਸੀ। ਜਿਸ ਨੂੰ ਅੰਕਤ ਕਰਨਾ ਵੀ ਚੰਗਾ ਹੈ ਕਿ ਦੀਵਾਲੀ ਦਾ ਤਿਉਹਾਰ ਰਾਜਾ ਰਘੂ ਜੀ ਦੇ ਸਮੇਂ ਤੋਂ ਚਲਿਆ ਹੈ, ਜਿਸਦੀ ਕਥਾ ਉਨਾਂ ਇਸਤ੍ਰਾਂ ਦਸੀ।

ਇਕ ਸਮੇਂ ਸ੍ਰੀ ਰਾਮ ਚੰਦਰ ਜੀ ਨੇ ਵਸਿਸਟ ਨੂੰ ਆਖਿਆ ਕਿ ਹੇ! ਗੁਰੂ ਜੀ, ਕੋਈ ਵਿਉਤ ਕਰੋ ਜਿਸ ਨਾਲ "ਸੂਰਜ ਬੰਸ" ਰਘੂਬੰਸ ਦੀ ਤਰਾਂ ਹੀ ਮੇਰੇ ਨਾਮ ਤੇ ਮੇਰਾ ਵੰਸ ਚਲੇ ਤਾਂ ਵਸਿਸਟ ਨੇ ਕਿਹਾ ਕਿ ਹੇ ਰਾਮ ਚੰਦਰ ਤੇਰੇ ਨਾਮ ਤੇ ਵੰਸ ਨਹੀਂ ਚਲ ਸਕਦਾ। ਓਹ ਰਾਜਾ ਰਘੂ ਹੀ ਸੀ ਜਿਸਦੇ ਨਾਮ ਤੇ ਵੰਸ ਚਲਿਆ ਹੋਇਆ ਹੈ। ਵਸਿਸਟ ਜੀ ਨੇ ਕਿਹਾ ਕਿ:-

"ਇਕ ਸਮੇਂ ਰਾਜਾ ਰਘੂ ਸ਼ਿਕਾਰ ਨੂੰ ਜਾ ਰਿਹਾ ਸੀ, ਉਸਨੇ ਸੜਕ ਵਿਚ ਇਕ ਮਹਾਂ ਮੁਨੀ ਸਾਧੂ ਨੂੰ ਅਤੀ ਦੁਖੀ ਦੀਨ ਅਵ-ਸਥਾ ਵਿਚ ਪਿਆ ਡਿਠਾ। ਰਾਜੇ ਨੇ ਅਪਣੇ ਸੇਵਕਾਂ ਨੂੰ ਭੇਜਕੇ ਪਤਾ ਪੁਛਿਆ ਤਾਂ ਸਾਧੂ ਨੇ ਕਿਹਾ ਕਿ ਮੇਰਾ ਦੁਖ ਰਾਜਾ ਰਘੂ ਹੀ ਦੂਰ ਕਰਨ ਦੇ ਸਮਰਥ ਹੈ। ਰਾਜਾ ਜੀ ਰਥ ਤੋਂ ਉਤਰਕੇ ਸਾਧੂ ਪਾਸ ਗਏ। ਸਾਧੂ ਨੇ ਕਿਹਾ ਕਿ ਜੇ ਤੂੰ ਰਾਜਾ ਰਘੂ ਹੈ ਤਾਂ ਮੈਨੂੰ ਅਪਣੇ ਕੰਧੇ ਤੇ ਚੁਕਕੇ ਅਪਣੇ ਮਹਿਲਾਂ ਵਿਚ ਲੈ ਜਾਕੇ ਮੇਰੀ ਸੇਵਾ ਕਰ। ਜਿਸਨੂੰ ਸੁਣਕੇ ਰਾਜੇ ਨੇ ਉਸੇ ਤਰਾਂ ਕੀਤਾ। ਰਸਤੇ ਵਿਚ ਜਾਂਦਿਆਂ ਸਾਧੂ ਨੇ ਮਲ-ਮੂਤਰ ਕਰਕੇ ਰਾਜੇ ਦੇ ਕਪੜੇ ਖਰਾਬ ਕਰ ਦਿਤੇ ਅਤੇ ਮਹਿਲੀ ਪੁਜਕੇ ਵੀ ਆਪਣੇ ਮਲ ਮੂਤਰ ਦੇ ਕਪੜੇ ਰਾਜੇ ਪਾਸੋਂ ਸਾਫ ਕਰੌਂਦਾ ਰਿਹਾ। ਰਾਜਾ ਰਘੂ ਦੇ ਘਰ ਬਹੁਤ ਸਾਰੀਆਂ ਰਾਣੀਆਂ ਸਨ ਤੇ ਰਾਜੇ ਦੇ ਰਾਜ-ਮਹਿਲ ਗੋਲ ਸਨ। ਰਾਜਾ ਜੀ ਰੋਜ਼ ਆਪਣੀ ਇਕ ਰਾਣੀ ਦੇ ਰਣਵਾਸ ਵਿਚ ਪਰਵੇਸ਼ ਕੀਤਾ ਕਰਦੇ ਸਨ, ਤੇ ਜਿਸ ਦਿਨ ਜਿਸ ਰਾਣੀ ਦੇ ਘਰ ਵਿਖੇ ਰਾਜਾ ਜੀ ਨੇ ਪਧਾਰਨਾ ਹੋਵੇ ਉਹ ਆਪਣੇ ਦਰਵਾਜੇ ਅਗੇ ਇਕ ਦੀਪਕ ਬਾਲਿਆ ਕਰਦੀ ਸੀ। ਰਾਜਾ ਜੀ ਸਾਧੂ ਸੇਵਾ ਵਿਚ ਮਗਨ ਸਨ। ਮਹਿਲਾਂ ਵਿਚ ਪੁਜਨ ਦਾ ਧਿਆਨ ਹੀ ਕਿਥੋਂ ਆ ਸਕ-ਦਾ ਸੀ। ਜਿਸ ਤੋਂ ਦੂਜੀ ਰਾਣੀ ਨੇ ਇਹ ਸਮਝ ਕਰ ਕਿ ਸ਼ਾਇਦ ਅਜ ਮੇਰੀ ਵਾਰੀ ਹੋਵੇ, ਉਸ ਨੇ ਵੀ ਦੀਪਕ ਬਾਲ ਦਿਤਾ। ਪਰ ਰਾਜਾ ਜੀ ਨਾ ਗਏ। ਵਾਰੀ ੨ ਸਾਰੀਆਂ ਹੀ ਰਾਣੀਆਂ ਨੇ ਆਪੋ ਅਪਣੇ ਮਹਿਲਾਂ ਅਗੇ ਦੀਪਕ ਬਾਲ ਲਏ। ਸਾਰੇ ਰਾਜ ਮਹਿਲ ਵਿਚ ਇਕ ਦੀਵਿਆਂ ਦੀ

ਮਾਲਾ ਬਣ ਗਈ। ਜਿਸਨੂੰ ਵੇਖ ਸਾਧੂ ਨੇ ਰਾਜਾ ਜੀ ਨੂੰ ਕਿਹਾ ਕਿ ਹੇ ਰਾਜਨ ਇਹ ਦੀਪਮਾਲਾ ਕੇਹੀ ਹੈ। ਰਾਜੇ ਅਪਣੀ ਨਿੰਮਰਤਾ ਜਤਾਉਂ-ਦਿਆ ਹੋਇਆ ਕਿਹਾ ਕਿ ਮਹਾਰਾਜ ਇਹ ਸਭ ਆਪਦੀਆਂ ਦਾਸੀਆਂ ਦੇ ਮਹਿਲ ਹਨ।

"ਮੇਰੀਆਂ ਦਾਸੀਆਂ ਦੇ" ਸਾਧੂ ਨੇ ਹੈਰਾਨ ਪੁਛਿਆ।

ਹਾਂ! ਰਾਜੇ ਨੇ ਉਤਰ ਦਿਤਾ।

ਰਾਜੇ ਦੀ ਇਸ ਨਿੰਮਰਤਾ ਭਰੀ ਸੇਵਾ ਤੇ ਆਪਣੀਆਂ ਰਾਣੀਆਂ ਨੂੰ ਸਾਧੂ ਦੀਆਂ ਦਾਸੀਆਂ ਬਨੌਣ ਵਾਲੀ, ਨਿਰਛਲਤਾ ਪੁਰ ਪਰਸੰਨ ਹੋਕੇ ਵਰ ਦਿਤਾ ਕਿ ਹੇ! ਰਾਜਨ ਜਗਤ ਵਿਚ ਤੇਰਾ 'ਵੰਸ' ਚਲੇਗਾ ਤੇ ਇਸ ਦਿਨ ਦੀ ਯਾਦ ਵਿਚ ਲੋਕੀ ਆਪੋ ਅਪਣੇ ਗ੍ਰਿਹਿ ਵਿਖੇ ਇਸੇਤਰਾਂ ਦੀਪਕ ਬਾਲਕੇ 'ਦੀਪ-ਮਾਲਾ' ਕਰਿਆ ਕਰਨਗੇ। ਸੋ ਹੇ ਰਾਮ ਚੰਦਰ, ਰਾਜੇ ਰਘੂ ਨੇ ਸੰਤ ਸੇਵਾ ਹਿਤ ਆਪਣੀਆਂ ਰਾਣੀਆਂ ਨੂੰ ਦਾਸੀਆਂ ਬਨੌਣ ਵਿਚ ਰੰਚਕ ਮਾਤਰ ਵੀ ਕਿੰਤੂ ਨਹੀਂ ਕੀਤਾ ਸੀ। ਪਰ ਤੈਂ ਇਕ ਇਸਤਰੀ ਪਿਛੇ, ਇਕ ਬ੍ਰਾਹਮਣ ਵੰਸ ਦਾ ਹੀ ਘਾਤ ਕਰ ਦਿਤਾ ਹੈ। ਇਸ ਕਰਕੇ ਤੇਰਾ ਵੰਸ ਨਹੀਂ ਚਲ ਸਕਦਾ।"

ਸੋ ਉਸੇ ਦਿਨ ਤੇ ਲੋਕੀ ਇਹ ਤਿਉਹਾਰ ਦੀਪਕ ਬਾਲ ਕੇ ਮਨਾ ਰਹੇ ਹਨ।

ਇਹ ਤਾਂ ਕੁਛਕ ਵਿਰਤਾਂਤ ਹਨ ਹਿੰਦੂ-ਮਤ ਅਨੁਸਾਰ ਦੀਪਮਾਲਾ ਦੇ, ਪਰ ਦੀਪਮਾਲਾ ਦਾ ਸਿਖ ਇਤਹਾਸ ਨਾਲ ਵੀ ਡੂੰਘਾ ਸਬੰਧ ਹੈ।

ਸ੍ਰੀ ਅੰਮ੍ਰਿਤਸਰ ਜੀ ਵਿਖੇ ਦੀਪ ਮਾਲਾ ਬੜੀ ਭਾਰੀ ਸ਼ਾਨ ਸ਼ੌਕਤ ਨਾਲ ਮਨਾਈ ਜਾਂਦੀ ਹੈ। ਸੈਂਕੜੇ ਰੁਪਯਾ ਦੀ ਆਤਸਬਾਜ਼ੀ ਚਲਾਈ ਜਾਂਦੀ ਹੈ। ਦੂਰੋਂ ਦੂਰੋਂ ਸੰਗਤਾਂ ਆਕੇ ਦਰਸ਼ਨ ਕਰਦੀਆਂ ਹਨ।

ਸ੍ਰੀ ਅੰਮ੍ਰਿਤਸਰ ਜੀ ਵਿਚ ਦੀਪ ਮਾਲਾ ਦੇ ਅਰੰਭ ਹੋਣ ਦੀ ਕਥਾ ਇਸਤਰਾਂ ਹੈ ਕਿ:-

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਪਿਛੋਂ ਜਦੋਂ ਸ੍ਰੀ ਗੁਰੂ ਹਰਿ ਗੋਬਿੰਦ ਜੀ ਗੁਰਤਾ ਦੀ ਗਦੀ ਪੁਰ ਬੈਠੇ ਤਾਂ, ਆਪਨੇ ਸਿਖਾਂ ਨੂੰ ਸ਼ਸਤਰ, ਘੋੜੇ ਤੇ ਹੋਰ ਫੌਜੀ ਸਾਮਾਨ ਲਿਆਵਨ ਲਈ ਆਖਿਆ ਤੇ ਸਿਖਾਂ ਵਿਚ ਸ਼ਸ਼ਤਰ ਵਿਦਿਆ ਦਾ ਅਭਿਯਾਸ ਜ਼ਾਰੀ ਕੀਤਾ ਤੇ ਗੁਰੂ ਜੀ ਦੀ ਦਿਨੋ ਦਿਨ ਵਧ ਰਹੀ ਪ੍ਰਭੁਤਾ, ਐਸਵਰਜ, ਪ੍ਰਤਾਪ ਨੂੰ ਵੇਖ ਚੰਦੂ ਦਿਨ ਰਾਤ ਈਰਖਾ ਵਿਚ ਸੜ ਰਿਹਾ ਸੀ ਤੇ ਕਿਸੇ ਅਜੇਹੇ ਸਮੇਂ ਦੀ ਤਾਕ ਵਿਚ ਸੀ ਜਦੋਂ ਗੁਰੂ ਜੀ ਨੂੰ ਕਿਸੇ ਨਾ ਕਿਸੇ ਤਰਾਂ ਕਿਸੇ ਔਕੜ ਵਿਚ ਪਾਵੇ।

ਜਹਾਂਗੀਰ ਪਾਸ ਚੁਗਲੀ ਕੀਤੀ ਕਿ ਲਹੌਰ ਤੋਂ ਖਬਰ ਆਈ ਹੈ ਕਿ ਹਰਿ ਗੋਬਿੰਦ ਜੀ ਆਪਣੇ ਪਾਸ ਫੌਜ ਰਖ ਰਹੇ ਹਨ ਤੇ ਲੜਾਈ ਦਾ ਸਾਮਾਨ ਇਕਤਰ ਕਰ ਰਹੇ ਹਨ।

ਉਨਾਂ ਨੂੰ ਦਿਲੀ ਸਦਕੇ ਪੁਛਿਆ ਜਾਵੇ। ਜਹਾਂਗੀਰ ਨੇ ਗੁਰੂ ਜੀ ਨੂੰ ਦਿਲੀ ਸਦਿਆ।

ਇਥੇ ਮਿਤ੍ਰਤਾ ਹੋ ਗਈ। ਚੰਦੂ ਹੋਰ ਪਛੁਤਾਇਆ ਕਿ ਗੁਰੂ ਜੀਦਾ ਪਾਤਸ਼ਾਹ ਨਾਲ ਮੇਲ ਮਿਲਾਪ ਮੇਰੇ ਲਈ ਦੁਖ ਦਾ ਕਾਰਨ ਹੋਵੇਗਾ। ਅਖੀਰ ਇਸਨੇ ਅਪਨੀ ਮੰਦ ਕਾਮਨਾਂ ਨੂੰ ਪੂਰੀ ਕਰਨ ਲਈ ਇਕ ਹੋਰ ਵਿਉਤ ਸੋਚੀ।

"ਗਿਨਤ ਗਈ ਕੋ ਜਤਨ ਬਿਚਾਰਾ ॥
ਮਿਲਯੋ ਨਜੂਮੀ ਸੋ ਹਿਤ ਧਾਰਾ ॥
ਨਿਸ ਮੋ ਤਿਮਰ ਭਏ ਘਰ ਗਯੋ ॥
ਦਰਬ ਪੰਚ ਸੈ ਤਿਸਕੋ ਦਯੋ ॥"

( ਗੁਰ ਪ੍ਰਤਾਪ ਸੂਰਜ )

ਤੇ ਜਾਕੇ ਨਜੂਮੀ ਨੂੰ ਕਿਹਾ ਕਿ ਇਹ ਪੰਜ ਸੌ ਹੁਣ ਲੈ। ਪੰਜ ਹਜ਼ਾਰ ਹੋਰ ਦਿਆਂਗਾ। ਪਾਤਸ਼ਾਹ ਦਾ ਦਿਲ ਜਾਕੇ ਭਰਮਾ ਕਿ ਹੇ ਪਾਤਸ਼ਾਹ ਮੈਂ ਆਪਦੀ ਸੁਖ ਮੰਗਣ ਵਾਲਾ ਨਜੂਮੀ ਹਾਂ। ਮੇਰਾ ਜੋਤਸ਼ ਦਸਦਾ ਹੈ ਕਿ ਆਪ ਪੁਰ ਸਾੜ ਸਤੀ ਔਣ ਵਾਲੀ ਹੈ। ਜਿਸਦਾ ਫਲ ਬਹੁਤ ਹੀ ਬੁਰਾ ਹੋਵੇਗਾ। ਜਦੋਂ ਪਾਤਸ਼ਾਹ ਇਸਦਾ ਇਲਾਜ ਪੁਛੇ ਤਾਂ ਇਸਤਰਾਂ ਕਹੀ।

"ਹਰਿ ਗੋਵਿੰਦ ਆਖਯ ਬਿੱਖਯਾਤ ॥
ਸੋਢੀ ਹੋਇ ਸੁ ਖਤਰੀ ਜਾਤ ॥
ਹਿਤ ਤੁਮਰੇ ਸੋ ਫੇਰਹਿ ਮਾਲਾ ॥
ਬਲ ਗੁਲੇਹ ਮਹਿ ਬੈਠ ਨਿਰਾਲਾ ॥"

( ਗੁਰ ਪ੍ਰਤਾਪ ਸੂਰਜ )

ਇਹ ਵਿਉਤ ਪੱਕ ਗਈ। ਦੂਜੇ ਹੀ ਦਿਨ ਨਜੂਮੀ ਨੇ ਨਿਮੋਝੂਣੇ ਹੋਕੇ ਪਾਤਸ਼ਾਹ ਨੂੰ ਜਾ ਦਸਿਆ।

ਪਾਤਸ਼ਾਹ ਕੁਛ ਬੀਮਾਰ ਸੀ। ਸੁਣ ਨਿਸਚਾ ਕਰ ਲਿਆ ਤੇ ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿ ਗੋਬਿੰਦ ਜੀ ਨੂੰ ਗਵਾਲੀਅਰ ਦੇ ਕਿਲੇ ਵਿਚ ਭੇਜ ਦਿਤਾ ਗਿਆ ਤੇ ਚੰਦੂ ਇਹ ਕੁਛ ਕਰਕੇ ਖੁਸ਼ ਹੋ ਗਿਆ। ਇਤਹਾਸਾਂ ਵਿਚ ਜ਼ਿਕਰ ਹੈ ਕਿ ਪਾਤਸ਼ਾਹ ਨੇ ਗੁਰੂ ਜੀ ਨੂੰ ਚਾਲੀ ਦਿਨ ਕਿਲੇ ਵਿਚ ਰਹਿਕੇ ਜਾਪ ਕਰਨ ਲਈ ਕਿਹਾ ਸੀ। ਪਰ ਬਿਆਲੀ ਦਿਨ ਬੀਤ ਗਏ। ਸੰਗਤਾਂ ਗੁਰ ਦਰਸ਼ਨ ਬਿਨਾਂ ਵਿਆਕੁਲ ਹੋ ਰਹੀਆਂ ਸਨ। ਇਕ ਦਿਨ ਭਾਈ ਜੇਠੇ ਤੇ ਪਿਰਾਣੇ ਨੇ ਰਾਤ ਨੂੰ ਸ਼ੇਰਾਂ ਦਾ ਰੂਪ ਧਾਰ ਸੁਤੇ ਪਏ ਪਾਤਸ਼ਾਹ ਨੂੰ ਡਰਾਇਆ। ਦਿਨੇ ਪਾਤਸ਼ਾਹ ਨੇ ਨਜੂਮੀ ਨੂੰ ਦਸਿਆ ਕਿ ਦੋ ਸ਼ੇਰ ਰਾਤੀ ਮਾਰਨ ਆਏ, ਪਰ ਗੁਰੂ ਹਰਿ ਗੋਬਿੰਦ ਦਾ ਨਾਮ ਲੈਣ ਤੋਂ ਚਲੇ ਗਏ। ਦੂਜੇ ਦਿਨ ਪਾਤਸ਼ਾਹ ਹੋਰ ਪਕਾ ਪਰਬੰਧ ਕਰਕੇ ਸੁਤਾ ਤੇ ਅਧੀ-ਰਾਤ ਫੇਰ ਦੋਨੋਂ ਸ਼ੇਰ ਆਏ ਤੇ ਕਹਿਣ ਲਗੇ ਕਿ:-

"ਤੁਮ ਗੁਰ ਕੌ ਦੀਓ ਖੇਦ ਮਹਾਇ ॥
ਤ੍ਰੈ ਦਿਨ ਊਪਰ ਗਏ ਵਿਹਾਇ ॥
ਪ੍ਰਾਨਨਿ ਪਿਆਰੇ ਜੋ ਨਿਜ ਜਾਨੋ ॥
ਗੁਰੂ ਸਦਾਵੋ ਦੇਰ ਨ ਠਾਨੋ ॥
ਨਾ ਤਰ ਕਾਲ ਰੈਨ ਹਤ ਤੋਹਿ ॥
ਨਿਹਚੈ ਸਾਹਿ ਸੁਨਹੁ ਬਚ ਮੋਹਿ ॥"

(ਗੁਰ ਬਿਲਾਸ ਪਾਤਸ਼ਾਹੀ ੬)

ਦਿਨ ਚੜ੍ਹਦਿਆਂ ਪਾਤਸ਼ਾਹ ਨੇ ਰਾਤ ਦੇ

ਡਰ ਤੋਂ, ਵਜੀਰ ਖਾਂ ਨੂੰ ਭੇਜ ਕਰ ਗੁਰੂ ਜੀ ਨੂੰ ਸਦਿਆ ਤਾਂ ਅਗੋਂ ਬੰਦੀ ਛੋੜ ਗੁਰੂ ਜੀ ਕਹਿਣ ਲਗੇ,ਮੰਤਰੀ ਜੀ ਅਸੀਂ ਚਲਣ ਨੂੰ ਤਾਂ ਤਿਆਰ ਹਾਂ ਪਰ ਇਕ ਅਟਕ ਪੈ ਗਈ ਹੈ। ਕਿ ਜਦੋਂ ਦੇ ਇਸ ਕਿਲੇ ਵਿਚ ਆਏ ਹਾਂ, ਸਾਰੇ ਕੈਦੀ ਬੜੇ ਖੁਸ਼ ਪ੍ਰਸੰਨ ਹਨ ਤੇ ਹੁਣ ਸਾਰੇ ਸਾਡੀ ਸ਼ਰਨ ਆ ਪਏ ਹਨ ਕਿ ਸਾਨੂੰ ਮਾਰਨਾਂ ਰਖਣਾ ਆਪ ਦੇ ਹੱਥ ਹੈ ਤੇ ਸਾਡੀ ਇਹ ਪ੍ਰਤਗਯਾ ਹੈ ਕਿ:–

"ਜੋ ਨਰ ਆਰਤ ਕਹਿ ਇਕ ਬੇਰਾ ॥
ਸ੍ਰੀ ਹਰਿ ਗੋਬਿੰਦ ਮੈ ਅਬ ਤੇਰਾ ॥
ਕਯਾ ਗਿਨਤੀ ਹੈ ਇਹਾਂ ਬਚਾਵਨਿ ॥
ਨਿਕਟ ਨ ਦੇਉਂ ਦੂਤ ਜਮ ਆਵਨਿ ॥
(ਸ੍ਰੀ ਗੁਰ ਪ੍ਰਤਾਪ ਸੂਰਜ)

ਵਜੀਰ ਖਾਂ ਇਹ ਸੁਣ ਪਾਤਸ਼ਾਹ ਪਾਸ ਗਿਆ ਤੇ ਜਹਾਂਗੀਰ ਨੂੰ ਦਸਿਆ ਕਿ ਸਾਰੇ ਕੈਦੀ ਰਾਜਿਆਂ ਦੀ ਬੰਦ ਖਲਾਸ ਕੀਤੇ ਬਿਨਾਂ ਗੁਰੂ ਜੀ ਨਹੀਂ ਆ ਸਕਦੇ। ਪਾਤਸ਼ਾਹ ਨੇ ਰਾਤ ਦੇ ਡਰ ਤੋਂ ਭਯ ਖਾਕੇ ਕਿਹਾ ਅਛਾ! ਜਿਨੇ ਕੈਦੀ ਗੁਰੂ ਜੀ ਦਾ ਪਲਾ ਫੜਕੇ ਬਾਹਰ ਆ ਸਕਦੇ ਹਨ ਆ ਜਾਣ। ਪਾਤਸ਼ਾਹ ਦਾ ਖਿਆਲ ਸੀ ਕਿ ਪੰਜ ਸਤ ਰਾਜੇ ਕੈਦੋਂ ਛੁਟ ਜਾਣਗੇ। ਪਰ ਸਰਬ ਕਲਾ ਸਮਰਥ ਨੇ ਸਾਰੇ ਰਾਜਿਆ ਦੀ ਬੰਦ ਖਲਾਸ ਲਈ ਅਪਣਾ *ਚੋਲਾ ਹੀ ਅਜੇਹਾ ਬਣਾਇਆ ਜਿਸਦੇ ਪੰਜਾਹ ਲੜ ਸਨ। ਪੰਜਾਹ ਕੈਦੀਆਂ ਨੇ ਫੜ ਲਏ ਤਾਂ ਦੋ ਬਾਕੀ ਰਹਿ ਗਏ। ਉਨਾਂ ਦੇ ਘਿਘਿਆਕੇ ਬੇਨਤੀ ਕਰਨ ਤੇ ਗੁਰੂ ਜੀ ਨੇ ਅਪਣੇ ਕੁੜਤੇ ਦੇ ਦੋ ਬੰਦ ਫੜਾ ਦਿਤੇ ਤੇ ਬੰਦੀ ਛੋੜ ਗੁਰੂ ਜੀ ਸਾਰਾ ਬੰਦੀ ਖਾਨਾ ਖਾਲੀ ਕਰ ਆਏ। ਕੁਛ ਦਿਨ ਦਿਲੀ ਰਹਿਕੇ ਪਾਤਸ਼ਾਹ ਪਾਸੋਂ ਚੰਦੂ ਨੂੰ ਨਾਲ ਲੈਕੇ ਸ੍ਰੀ ਅੰਮ੍ਰਿਤਸਰ ਜੀ ਆਏ।

ਗੁਰੂ ਜੀ ਦਿਲੀ ਤੋਂ ਚਲਕੇ ਕਤੱਕ ਵਦੀ ਚੌਦੇ ਨੂੰ ਸ੍ਰੀ ਅੰਮ੍ਰਿਤਸਰ ਜੀ ਪੁਜੇ ਤੇ ਨਗਰ ਦੇ ਲੋਕਾਂ ਨੇ "ਬੰਦੀ ਛੋੜ" ਗੁਰੂ ਦੀ ਆਗਤ ਵਿਚ ਬੜੀ ਖੁਸ਼ੀ ਕੀਤੀ। ਦੀਪ ਮਾਲਾ ਜਗਾਈ।

"ਗੁੰਦੀ ਕਿਨ ਫੂਲਨਿ ਕੀ ਮਾਲਾ ॥
ਧੂਪ ਧੁਖਾਇ ਸੁਗੰਧਿ ਬਿਸਾਲਾ ॥
ਨਗਰੀ ਗਰੀ ਮਾਰਜਨ ਕਰੀ ॥
ਕਰਿ ਛਿਰਕਾਵ ਧੂਰ ਪਰ ਹਰੀ ॥
ਨੌਬਤ ਬਜਹਿ ਗੁਰੂ ਕੇ ਪੌਰ ॥
ਪੁਰ ਪ੍ਰਵਿਸਹਿ ਸੋਢੀ ਸਿਰ ਮੌਰ ॥
(ਸ੍ਰੀ ਗੁਰ ਪ੍ਰਤਾਪ ਸੂਰਜ)

ਇਸੇ ਦਿਨ ਤੋਂ ਸ੍ਰੀ ਅੰਮ੍ਰਿਤਸਰ ਜੀ ਵਿਚ "ਦੀਪ ਮਾਲਾ" ਹੁੰਦੀ ਹੈ ਤੇ ਦੂਜੀ ਸਾਖੀ ਜੋ ਦੀਪ ਮਾਲਾ ਨਾਲ ਸਿਖ ਇਤਹਾਸ ਦਾ ਸੰਬੰਧ ਰਖਦੀ ਹੈ, ਉਹ ਇਸਤਰਾਂ ਹੈ ਕਿ ਸੰਮਤ ੧੨੯੪ ਬਿਕ੍ਰਮੀ ਨੂੰ ਖਾਨ ਬਹਾਦਰ ਲਹੌਰ ਦੇ

*ਇਸ ਚੋਲੇ ਦੇ ਦਾਸ ਨੇ ਦਰਸ਼ਨ ਕੀਤੇ ਹਨ। ਇਸਦਾ ਸਾਰਾ ਵੇਰਵੇ ਸਹਿਤ ਹਾਲ, ਅਗੇ ਜਾਕੇ ਦਿਆਂਗਾ। ਪਾਠਕ ਜਨ ਉਡੀਕ ਰਖਣ।

ਸੂਬੇ ਨੇ, ਆਪਨੇ ਖੁਸ਼ਾਮਦੀਆਂ ਤੇ ਕਾਜੀਆਂ ਮੌਲਵੀਆਂ ਨੂੰ ਪੁਛਿਆਂ ਕਿ ਅਸੀਂ ਸਿਖਾਂ ਨੂੰ ਮਾਰ ੨ ਥੱਕ ਚੁਕੇ ਹਾਂ ਪਰ ਇਹ ਦਿਨੇ ਰਾਤ ਵਧਦੇ ਹੀ ਜਾਂਦੇ ਹਨ ਤਾਂ ਉਨਾਂ ਦਸਿਆ ਕਿ ਇੰਨਾਂ ਦੇ ਗੁਰੂ ਨੇ ਅੰਮ੍ਰਿਤਸਰ ਦੇ ਤਲਾ ਵਿਚ ਆਬੇਹਯਾਤ ( ਅੰਮ੍ਰਿਤ ) ਪਾਇਆ ਹੋਇਆ ਹੈ। ਉਹ ਪੀ ਤੇ ਉਥੇ ਨਹਾਕੇ ਇਹ ਅਮਰ ਹੋ ਜਾਂਦੇ ਹਨ ਤਾਂ ਸੰਨ ੧੭੯੪ ਬਿਕ੍ਰਮੀ ਵਿਚ ਸੂਬੇ ਨੇ ਦੋ ਹਜ਼ਾਰ ਫੌਜ ਦਾ ਪਹਿਰਾ ਸਾਰੇ ਸ਼ਹਿਰ ਦੇ ਗਿਰਦ ਲਾ ਦਿਤਾ ਕਿ ਕੋਈ ਸਿੰਘ ਔਣਾ ਨਾ ਪਾਵੇ। ਜਿਸ ਤੋਂ ਸਿੰਘ ਪੰਜਾਬ ਨੂੰ ਛਡਕੇ ਨਿਕਲ ਗਏ। ਕੇਵਲ ਭਾਈ ਮਨੀ ਸਿੰਘ ਜੀ ਫਕੀਰਾਂ ਵਾਲੇ ਵੇਸ ਵਿਚ ਹੋਕੇ ਸ੍ਰੀ ਹਰਿ ਮੰਦਰ ਦੀ ਸੇਵਾ ਕਰਨ ਲਗੇ, ਇੰਨਾਂ ਦੀ ਮਿਠੀ ਜਬਾਨ ਤੇ, ਦਿਲੀ ਪਿਆਰ ਨੇ ਸਭ ਦੇ ਦਿਲ ਮੋਹ ਲਏ। ਜਦੋਂ ਇੰਨਾਂ ਦੇਖਿਆ ਕਿ ਦੋ ਤਿੰਨ ਸਾਲ ਹੋ ਗਏ ਹਨ। 'ਦੀਪਮਾਲਾ' ਦਾ ਮੇਲਾ ਨਹੀ ਲਗਾ। (ਕਿਉਂ ਕਿ ਉਸ ਸਮੇਂ ਇਹ ਦਸਤੂਰ ਸੀ ਕਿ 'ਦੀਪਮਾਲ' ਦੇ ਸਮੇਂ ਸਾਰਾ ਪੰਥ ਸ੍ਰੀ ਅੰਮ੍ਰਿਤਸਰ ਜੀ ਇਕਤਰ ਹੋਕੇ, ਅਗਲੇ ਸਾਲ ਵਿਚ ਕਰਨ ਵਾਲੇ ਕੰਮਾਂ ਦਾ ਪ੍ਰੋਗਰਾਮ ਬਣਾਯਾ ਕਰਦਾ, ਤੇ ਆਪਣੇ ਜਥੇਦਾਰ ਚੁਣਿਆ ਕਰਦਾ) ਤੇ ਪੰਥਕ ਕੰਮ ਅਧੂਰੇ ਪਏ ਹਨ, ਤਾਂ ਆਪਨੇ ਅੰਮ੍ਰਿਤਸਰ ਦੇ ਹਾਕਮ ਅਬਦੁਲ ਰਜ਼ਾਕ ਨੂੰ ਚਿਠੀ ਲਿਖੀ ਕਿ ਦੋ ਸਾਲ ਹੋ ਗਏ ਹਨ, ਮੇਲਾ ਨਹੀਂ ਹੋਇਆ। ਮੇਲਾ ਲਗਨ ਦੀ ਆਗਿਆ ਦਿਤੀ ਜਾਵੇ। ਉਸਨੇ ਇਹ ਅਰਜ਼ੀ ਖਾਨ ਬਹਾਦਰ ਪਾਸ ਲਹੌਰ ਭੇਜ ਦਿਤੀ ਤੇ ਲਹੌਰ ਤੋਂ ਸੂਬੇ ਨੇ, ਕੁਛ ਹਾਣ ਲਾਭ ਵਿਚਾਰ ਆਗਿਆ ਦਿਤੀ ਕਿ ੫੦੦੦) ਰੁਪਯਾ ਨਗਦ ਦੇਵੇ ਤਾਂ ਮੇਲਾ ਲਗ ਸਕਦਾ ਹੈ। ਭਾਈ ਮਨੀ ਸਿੰਘ ਜੀ ਨੇ ਗੁਰ ਸੰਗਤਾਂ ਦੇ ਦਰਸ਼ਨਾਂ ਦੇ ਬਦਲੇ ਇਹ ਰਕਮ ਤੁਛ ਜਾਣੀ ਤੇ ਪ੍ਰਵਾਨ ਕਰ ਲਿਆ। ਉਧਰੋਂ ਹਾਕਮਾਂ ਨੇ ਅੰਦਰੋ ਅੰਦਰ ਤਿਆਰੀ ਕਰ ਲਈ ਕਿ ਜਦੋਂ ਸਿੰਘ ਸ੍ਰੀ ਅੰਮ੍ਰਿਤਸਰ ਜੀ ਇਕਠੇ ਹੋ ਜਾਣ ਤਾਂ ਇਥੇ ਹੀ ਮਾਰ ਮੁਕਾਏ ਜਾਣ। ਸਿੰਘਾਂ ਨੂੰ ਵੀ ਸੂਹ ਲਗ ਗਈ। ਉਹ ਆਏ ਹੀ ਨਾਂ। ਅਖੀਰ ਨੂੰ ਲਹੌਰ ਦੇ ਸੂਬੇ ਨੇ ਭਾਈ ਮਨੀ ਸਿੰਘ ਜੀ ਪਾਸੋਂ ਪੰਜ ਹਜ਼ਾਰ ਦੀ ਮੰਗ ਕੀਤੀ। ਤਾਂ ਭਾਈ ਜੀ ਨੇ ਜਵਾਬ ਦਿਤਾ ਕਿ ਜਦ ਮੇਲਾ ਹੀ ਤੁਸਾਂ ਨਹੀਂ ਲਗਣ ਦਿਤਾ ਤਾਂ ਇਹ ਕਰੁ *Tax* ਕੇਹਾ। ਜਿਸ ਤੋਂ ਭਾਈ ਮਨੀ ਸਿੰਘ ਜੀ ਨੂੰ ਗ੍ਰਿਫਤਾਰ ਕਰਕੇ ਲਹੌਰ ਭੇਜਿਆ ਗਿਆ ਤੇ ਕਾਜੀਆਂ ਮੌਲਵੀਆਂ ਨੇ ਫਤਵਾ ਕਿ ਆਪਦੇ ਅੰਗ ੨ ਕਟੇ ਜਾਣ ਤੇ ਅਜੇਹਾ ਹੀ ਹੋਇਆ। ਜਿਸ ਥਾਂ ਤੇ ਭਾਈ ਸਾਹਿਬ ਜੀ ਦੀ ਸ਼ਹੀਦੀ ਹੋਈ ਉਸ ਅਸਥਾਨ ਦੇ ਹਾਲ ਕਿਤੇ ਅਗੇ ਜਾਕੇ ਲਿਖਾਂਗਾ।

ਸੋ ਭਾਈ ਮਨੀ ਸਿੰਘ ਹੋਰਾਂ ਵਲੋਂ "ਦੀਪ-ਮਾਲਾ" ਦਾ ਮੇਲਾ ਕਰਨ ਦੇ ਯਤਨ ਕਾਰਨ

ਸ਼ਹੀਦੀ ਪ੍ਰਾਪਤ ਕਰਨ ਕਰਕੇ, ਵੀ ਇਹ 'ਦੀਪਮਾਲਾ' ਦਾ ਇਕਠ ਸਿਖਾਂ ਵਿਚ ਪ੍ਰਚਲਤ ਹੋ ਗਿਆ।

ਹੁਣ ਮੈਂ ਔਂਦਾ ਹਾਂ ਦੀਪਮਾਲਾ ਦੀ ਰੌਣਕ ਤੇ ਹੋਰ ਗਲਾਂ ਤੇ।

ਸਰੋਵਰ ਦੇ ਪੌੜਾ ਤੇ ਹਜ਼ਾਰਾਂ ਹੀ ਦੀਵੇ ਜਗ ਮਗ ੨ ਕਰ ਰਹੇ ਸਨ। ਜਿਨਾਂ ਦਾ ਪ੍ਰਿਤ-ਬਿੰਬ ਸਰੋਵਰ ਦੇ ਹਿਲਦੇ ਜਲ ਵਿਚ ਇਕ ਅਨੋਖਾ ਹੀ ਦ੍ਰਿਸ਼ਯ ਦਿਖਾ ਰਿਹਾ ਸੀ। ਰੰਗਾਂ ਰੰਗਾਂ ਦੇ ਬਿਜਲੀ ਦੇ ਲਾਟੂਆਂ ਨਾਲ ਸ੍ਰੀ ਦਰਬਾਰ ਸਾਹਿਬ ਨੂੰ ਚਮਕਾਇਆ ਹੋਇਆ ਸੀ। ਦਰਸ਼ਨੀ ਡਿਉੜੀ ਤੋਂ ਅਨੇਕਾਂ ਪ੍ਰਕਾਰ ਦੀ ਆਤਸ਼ ਬਾਜੀ ਚਲ ਰਹੀ ਸੀ।

ਇਹ ਨਜ਼ਾਰਾ ਅਸਲ ਵਿਚ "ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪ੍ਰਵਾਨ" ਨਾਲ ਸੰਬੰਧ ਰਖਦਾ ਹੈ। ਇਹ ਸੁੰਦਰ ਨਜ਼ਾਰੇ ਤਕ ਬਿਸਰਾਮ ਕੀਤਾ। ਅੰਮ੍ਰਿਤ ਵੇਲੇ ਗੁਰੂ ਕੇ ਬਾਗ ਵਿਚ ਸਜੇ ਦੀਵਾਨਾਂ ਵਿਚ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਸੁਣਿਆ। ਗੁਰਦਵਾਰਾ ਕਮੇਟੀ ਵਲੋਂ ਬੜਾ ਭਾਰੀ ਦੀਵਾਨ ਅਸਥਾਨ ਬਣਾਇਆ ਹੋਇਆ ਸੀ, ਲਾਊਡ ਸਪੀਕਰ ਵੀ ਲਗੇ ਹੋਏ ਸਨ। ਹਜ਼ਾਰਾਂ ਮਾਈ ਭਾਈ ਗੁਰ ਜਸ ਸ੍ਰਵਨ ਕਰ ਰਹੇ ਸਨ। ਪਰ ਇਥੇ ਕੋਈ ਚੰਗਾ ਪ੍ਰਸਿਧ ਜਥਾ ਨਹੀਂ ਸੀ। ਬਾਹਰਲੀਆਂ ਤੁਕਾਂ ਤੇ ਧਾਰਨਾਂ ਦਾ ਜ਼ੋਰ ਸੀ। ਗੁਰਬਾਣੀ ਦੀ ਪੰਗਤੀ ਤਾਂ ਕਿਤੇ ਟਾਂਵੇਂ ਟਾਂਵੇਂ ਸਮੇਂ ਹੀ ਪੜ੍ਹੀ ਜਾਂਦੀ ਸੀ। ਥੌੜੀ ਵਿਥ ਤੇ ਚੀਫ ਖਾਲਸਾ ਦੀਵਾਨ ਦਾ ਪਰਚਾਰ ਅਸਥਾਨ ਸੀ। ਇਥੇ ਪ੍ਰਸਿਧ ਰਾਗੀ ਭਾਈ ਸੁਧ ਸਿੰਘ ਪ੍ਰਧਾਨ ਸਿੰਘ ਜੀ ਕੀਰਤਨ ਕਰ ਰਹੇ ਸਨ। ਸੰਗਤਾਂ ਦੀ ਗਿਣਤੀ ਮਸੀ ਦੋ ਸੌ ਦੇ ਲਗ ਭਗ ਸੀ। ਪਰ ਇਥੇ ਸਾਰੇ ਹੀ ਬੜੇ ਸ਼ਾਂਤ ਚਿਤ ਤੇ ਅਨੰਦ ਵਿਚ ਬੈਠੇ ਸਨ। ਨਾਮ ਮਾਤ੍ਰ ਵੀ ਸ਼ੋਰ ਸਰਾਬਾ ਨਹੀਂ ਸੀ।

ਕੀਰਤਨ ਸਮਾਪਤ ਹੋਣ ਤੋਂ, ਭਾਈ ਸੁਧ ਸਿੰਘ ਹੋਰਾਂ ਨੂੰ ਮਿਲਿਆ। ਚਿਰੀ ਵਿਛੁੰਨੇ ਗੁਰਮੁਖਾਂ ਦੇ ਮੇਲ ਹੋਏ।

ਫਿਰਦਿਆਂ ਫਿਰਦਿਆਂ ਅਚਾਨਕ ਹੀ ਸ੍ਰੀ ਗੁਰੂ ਰਾਮ ਦਾਸ ਸਰਾਂ ਦੇ ਪਾਸ ਗੁਰਮੁਖ ਮੂਰਤੀ ਸ੍ਰੀ ਮਾਨ ਸਰਦਾਰ ਸਾਹਿਬ ਡਾਕਟਰ ਲਹੌਰਾ ਸਿੰਘ ਜੀ ਮਿਲ ਪਏ। ਫਿਰ ਤਾਂ 'ਮੇਲਾ ਮੇਲੀ ਦਾ' ਦੇ ਕਹਾਣ ਅਨੁਸਾਰ ਗੁਰ-ਮੁਖੀਆਂ ਦਾ ਮੇਲਾ ਹੋ ਜਾਣ ਤੋਂ, ਇਕ ਅਨੰਦ ਉਮਾਹ ਉਪਜ ਪਿਆ। ਫਿਰ ਤਾਂ ਅਸਾਂ ਸਾਰਿਆਂ ਨੇ ਸਾਰਾ ਦਿਨ ਗੁਰੂ ਕੀ ਨਗਰੀ ਦੇ ਦਰਸ਼ਨ ਕੀਤੇ। ਕਈ ਵਿਛੁੜੇ ਸਜਨਾ ਨੂੰ ਮਿਲੇ। ਦੂਜੇ ਦਿਨ ਅੰਮ੍ਰਿਤ ਵੇਲੇ ਸ੍ਰੀ ਹਰਿ ਮੰਦਰ ਜੀ ਦੇ ਅੰਦਰ ਭਾਈ ਸੁਧ ਸਿੰਘ ਜੀ ਹੋਰਾਂ ਨੇ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਕਰਨਾ ਸੀ। ਜਿਸਤੋਂ ਤੜਕੇ ਦੋ ਵਜੇ ਹੀ ਉਠ ਇਸ਼ਨਾਨ ਕਰ ਸ੍ਰੀ ਦਰਬਾਰ ਸਾਹਿਬ ਪੁਜ, ਸ੍ਰੀ ਆਸਾ ਜੀ ਦੀ ਵਾਰ ਦੇ ਕੀਰਤਨ ਦਾ ਰਸ

ਲਿਆ। ਭੋਗ ਪੈਣ ਤੋਂ ਸ੍ਰੀ ਅਕਾਲ ਤਖਤ ਸਾਹਿਬ ਆਏ ਤਾਂ ਇਥੇ ਗੁਰਮੁਖ ਪਿਆਰੇ ਭਗਤ ਜਸਵੰਤ ਸਿੰਘ ਜੀ ਜਨਰਲ ਮੈਨੇਜਰ ਸਟਾਰ ਇੰਨਸ਼ੂਰੈਂਸ ਕੰਪਨੀ ਦੇ ਦਰਸ਼ਨ ਹੋਏ। ਇਹ ਇਸੇ ਹੀ ਮਹੀਨੇ 'ਸ੍ਰੀ ਹੇਮ ਕੁੰਟ' ਦੇ ਦਰਸ਼ਨ ਕਰਕੇ ਆਏ ਸਨ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਤਪ ਸਥਾਨ ਹੈ। ਇੰਨਾਂਨੇ ਜੋ ਸੁੰਦਰ ੨ ਹਾਲ ਇਸ ਪਵਿਤ੍ਰ ਸਥਾਨ ਦੇ ਦਸੇ, ਉਹ ਵੀ ਕਿਤੇ ਅਗੇ ਜਾਕੇ ਦਿਆਂਗਾ। ਇਸੇ ਤਰਾਂ ਇਥੇ ਬਹੁਤ ਸਾਰੇ ਗੁਰਮੁਖਾਂ ਦੇ ਦਰਸ਼ਨ ਹੋਏ। ਇਥੇ ਕਈ ਇਕ ਗਲਾਂ ਅਜੇਹੀਆਂ ਹਨ ਜੋ ਸ੍ਰੀ ਦਰਬਾਰ ਸਾਹਿਬ ਦੀ ਸ਼ਾਨ ਦੇ ਅਨਕੂਲ ਨਹੀਂ ਇਹ ਸਾਰੀਆਂ ਗਲਾਂ ਪ੍ਰਬੰਧਕਾਂ ਦੇ ਧਿਆਨ ਯੋਗ ਕਰਨ ਲਈ ਅਖੀਰ ਤੇ ਜਾਕੇ ਦਿਆਗਾਂ ਇਸਤਰਾਂ ਦੀਪਮਾਲਾ ਦੀ ਰੌਣਕ ਵੇਖ ਵਾਪਸ ਨਗਰ ਪੁਜਾ।

ਚਿਤ ਚਾਹੁੰਦਾ ਸੀ:ਕਿ 'ਕਤਕ ਪੂਰਨਮਾਸ਼ੀ' ਦੇ ਸਮੇਂ ਸ੍ਰੀ ਨਨਕਾਣਾ ਸਾਹਿਬ ਦੇ ਦਰਸ਼ਨ ਕਰਾਂ, ਪਰ ਨਗਰ ਨਿਵਾਸੀ ਸਜਨਾਂ ਦੇ ਬਹੁਤ ਹੀ ਜ਼ੋਰ ਦੇਣ ਤੋਂ, ਐਤਕੀ ਨਗਰ ਦੇ ਗੁਰਦੁਵਾਰਿਆਂ ਵਿਚ ਗੁਰਪੁਰਬ ਮਨਾਯਾ ਜਾਵੇ। ਇਸ ਲਈ ੫ ਨਵੰਬਰ ਨੂੰ ਪਿੰਡੋਂ ਚਲਕੇ ਸ੍ਰੀ ਨਨਕਾਣੇ ਸਾਹਿਬ ਪੁਜਾ। ਇਥੋਂ ਦੇ ਸਾਰੇ ਹਾਲ ਅਗਲੇ "ਗੁਰਪੁਰਬ ਨੰਬਰ" ਵਿਚ ਹੀ ਦੇਣੇ ਸੋਭਦੇ ਹਨ। ਪਾਠਕ ਜਨੰ ਉਡੀਕ ਰਖਨ।

(ਚਲਦਾ)

## "ਪੰਥ ਸੇਵਕ ਸੰਗਤ" ਨੂੰ ਸਹਾਇਤਾ।

*ਵਧਾਈਆਂ, ਖੁਸ਼ੀਆਂ, ਅਸੀਸਾਂ ! ਧੰਨਵਾਦ !!*

ਸ: ਸੋਹਣ ਸਿੰਘ ਜੀ ਮਿਸਤ੍ਰੀ ਨਮਟੂ ਨੇ ਅਪਣੇ ਸਪੁਤ੍ਰ ਗੁਰਦਿਆਲ ਸਿੰਘ ਦੇ ਕੁੜਮਾਈ ਦੇ ਸੰਸਕਾਰ ਸਮੇਂ ੧) ਸਹਾਇਤਾ

ਸ: ਰਤਨ ਸਿੰਘ ਜੀ ਮਰਚੰਟ ਮੋਲਾਇਕ ਨੇ ਅਪਣੇ ਸਪੁਤ੍ਰ ਹਰਭਜਨ ਸਿੰਘ ਦੀ ਕੁੜਮਾਈ ਦੇ ਸੰਸਕਾਰ ਸਮੇਂ ੧) ,,

ਸ: ਬਿਸ਼ਨ ਸਿੰਘ ਜੀ ਫੋਰਮੈਨ ਬੋਡਵਿਨ ਨੇ ਸਤਿਗੁਰੂ ਦੀ ਬਾਣੀ ਦਾ ਅਖੰਡ ਪਾਠ ਕਰਵਾਇਆ, ਸਾਰੀ ਸੰਗਤ ਨੂੰ ਲੰਗਰ ਛਕਾਇਆ ਧਰਮ ਕਾਰਜਾਂ ਲਈ ੨੬) ਮਾਇਆ ਅਰਦਾਸ ਕਰਾਈ। ਜਿਸ ਵਿਚੋਂ "ਪੰਥ ਸੇਵਕ ਸੰਗਤ" ਨੂੰ ੨੦) ਸਹਾਇਤਾ

ਅਸੀਂ ਆਪਣੇ ਮਾਨ ਯੋਗ ਹਿਤੂਆਂ ਦਾ ਸਚੇ ਦਿਲੋਂ ਧੰਨਵਾਦ ਕਰਦੇ ਹੋਏ ਸਾਰੇ ਸਜਨਾਂ ਨੂੰ ਵਧਾਈਆਂ ਪੇਸ਼ ਕਰਦੇ ਹਾਂ। ਜੋੜੀਆਂ ਚਿਰੰਜੀਵ ਰਹਿਣ। ਸਤਿਗੁਰੂ ਕਮਾਈ ਵਿਚ ਬਰਕਤ ਪੌਣ। ਇਹੀ ਸਾਡੀ ਅਰਦਾਸ ਹੈ। ਖੁਸ਼ੀਆਂ !

ਦਾਸ—ਉਤਮ ਸਿੰਘ ਲਿਖਾਰੀ
" ਪੰਥ ਸੇਵਕ ਸੰਗਤ "

# ਪੰਥ ਸ਼ੇਵਕ ਸੰਗਤ

ਵਲੋਂ ਛਪੇ ਟ੍ਰੈਕਟਾਂ ਦੀ ਖੁਲ੍ਹੀ ਸੂਚੀ।

ਪੰਥਕ ਖਿਆਲਾਂ ਦੀ ਲੜੀ।
ਦਸ਼ਮੇਸ਼ ਕਿਰਨਾਂ।
ਕਰਮ ਖਾਲਸਾ।
ਜ਼ਾਹਰ ਪੀਰ।
ਜੀਵਨ ਗੁਰੂ ਨਾਨਕ (ਅੰਗ੍ਰੇਜ਼ੀ)
ਸ਼ਾਹ ਭੀਖ।
ਦਰਦ ਨਜ਼ਾਰੇ।
ਸਿਖ-ਇਜ਼ਮ (ਅੰਗ੍ਰੇਜ਼ੀ)
ਜੌਹਰੇ ਅੰਮ੍ਰਿਤ।
ਗੁਰੂ ਨਾਨਕ ਰਮਜ਼ਾਂ।
ਵਿਸਾਖੀ ਸੰਦੇਸ਼।
ਮੋਹਰਾਂ ਦਾ ਸਾਂਈਂ।
ਰੰਗੀਲੇ ਨੈਣ।
ਕਿਰਤੀਆਂ ਦਾ ਪੱਖੀ।
ਬੀਬੀਆਂ ਨੂੰ ਸੁਭ ਸਿਖਿਆਵਾਂ।
ਬੰਦੀ-ਛੋੜ ਬਾਬਾ।
ਜਪੁਜੀ ਸਟੀਕ (ਬਰਮੀਂ ਲਿਪੀ)

ਮਿਲਨ ਦਾ ਪਤਾ—ਉਤਮ ਸਿੰਘ 'ਲਿਖਾਰੀ' ਪੰਥ ਸੇਵਕ ਸੰਗਤ ਬੌਡਵਿਨ
( ਸ਼ਾਨ ਸਟੇਟ )

# ਭਾਰਤ ਪ੍ਰਿੰਟਿੰਗ ਪ੍ਰੈਸ

## ੨੭ ਰੋਡ, ਮਾਂਡਲੇ।

ਇਸ ਪ੍ਰੈਸ ਵਿਖੇ ਗੁਰਮੁਖੀ, ਹਿੰਦੀ, ਗੁਜਰਾਤੀ, ਅੰਗ੍ਰੇਜ਼ੀ ਬ੍ਰਮੀਂ ਆਦਿ ਬੋਲੀਆਂ ਵਿਖੇ ਵਡੇ ਤੋਂ ਵਡਾ ਤੇ ਛੋਟੇ ਤੋਂ ਛੋਟਾ ਛਪਾਈ ਦਾ ਕੰਮ ਵਾਜਬੀ ਰੇਟਾਂ ਤੇ ਠੀਕ ਸਮੇਂ ਸਿਰ ਕਰਕੇ ਦਿਤਾ ਜਾਂਦਾ ਹੈ।

ਹੋਰ ਹਰ ਕਿਸਮ ਦੀਆਂ ਜਿਲਦਾਂ ਦਾ ਕੰਮ, ਰਬੜ, ਤੇ ਪਿਤਲ ਦੀਆਂ ਮੋਹਰਾਂ ਬਣਾਕੇ ਦਿਤੀਆਂ ਜਾਂਦੀਆਂ ਹਨ। ਇਸ ਤੋਂ ਇਲਾਵਾ ਫੋਟੋ ਬਲਾਕ ਤੇ ਰੰਗੀਨ ਬਲਾਕ ਭੀ ਬਣਾਕੇ ਦਿਤੇ ਜਾਂਦੇ ਹਨ।

ਆਪ ਇਕ ਵਾਰ ਅਜਮਾਇਸ਼ ਕਰੋ।

